


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

# TARKSHEEL

ਸਤੰਬਰ-ਅਕਤੂਬਰ 2013









**ਅੰਤਰ ਝਾਤ :**



20/-

ਜਿੰਨਾ ਚਿਰ ਅਸਮਾਨਾਂ 'ਚ ਸਾਡਾ ਕੋਈ ਮਾਲਕ ਜਿਉਂਦਾ ਹੈ, ਓਨਾ ਚਿਰ ਅਸੀਂ ਧਰਤੀ ਉੱਤੇ ਗੁਲਾਮ ਹੀ ਬਣੇ ਰਹਾਂਗੇ - ਮਿਖੇਲ ਬਾਕੂਨਿਨ

# ਮੈਂ ਪੁੱਛਦਾ ਹਾਂ



ਮੈਂ ਪੁੱਛਦਾ ਹਾਂ ਅਸਮਾਨ 'ਚ ਉਡਦੇ ਹੋਏ ਸੂਰਜ ਨੂੰ
ਕੀ ਵਕਤ ਏਸੇ ਦਾ ਨਾਂ ਹੈ
ਕਿ ਘਟਨਾਵਾਂ ਕੁਚਲਦੀਆਂ ਤੁਰੀਆਂ ਜਾਣ
ਮਸਤ ਹਾਥੀ ਵਾਂਗ
ਇਕ ਸਮੁੱਚੇ ਮਨੁੱਖ ਦੀ ਚੇਤਨਾ ?
ਕਿ ਹਰ ਸਵਾਲ
ਕੇਵਲ ਕੰਮ ਵਿੱਚ ਰੁੱਝੇ ਜਿਸਮ ਦੀ ਗ਼ਲਤੀ ਹੀ ਹੋਵੇ?

ਕਿਉਂ ਸੁਣਾ ਦਿੱਤਾ ਜਾਂਦਾ ਹੈ ਹਰ ਵਾਰੀ
ਪੁਰਾਣਾ ਚੁਟਕਲਾ
ਕਿਉਂ ਕਿਹਾ ਜਾਂਦਾ ਹੈ ਅਸੀਂ ਜਿਉਂਦੇ ਹਾਂ
ਜ਼ਰਾ ਸੋਚੋ-ਕਿ ਸਾਡੇ 'ਚ ਕਿੰਨਿਆਂ ਕੁ ਦਾ ਨਾਤਾ ਹੈ
ਜ਼ਿੰਦਗੀ ਵਰਗੀ ਕਿਸੇ ਸ਼ੈਅ ਨਾਲ!

ਰੱਬ ਦੀ ਉਹ ਕਿਹੋ ਜਿਹੀ ਰਹਿਮਤ ਹੈ
ਜੋ ਕਣਕ ਗੁੱਡਦੇ ਪਾਟੇ ਹੋਏ ਹੱਥਾਂ-
ਤੇ ਮੰਡੀ ਵਿਚਲੇ ਤਖ਼ਤਪੋਸ਼ 'ਤੇ ਫੈਲੀ ਹੋਈ ਮਾਸ ਦੀ
ਉਸ ਪਿਲਪਲੀ ਢੇਰੀ ਉੱਤੇ
ਇਕੋ ਸਮੇਂ ਹੁੰਦੀ ਹੈ ?

ਆਖ਼ਰ ਕਿਉਂ?
ਬਲਦਾਂ ਦੀਆਂ ਟੱਲੀਆਂ
ਤੇ ਪਾਣੀ ਕੱਢਦੇ ਇੰਜਣਾਂ ਦੇ ਸ਼ੋਰ ਅੰਦਰ
ਘਿਰੇ ਹੋਏ ਚਿਹਰਿਆਂ ਤੇ ਜੰਮ ਗਈ ਹੈ
ਇਕ ਚੀਕਦੀ ਖਾਮੋਸ਼ੀ ?

ਕੌਣ ਖਾ ਜਾਂਦਾ ਹੈ ਤਲ ਕੇ
ਟੋਕੇ 'ਤੇ ਰੁੱਗ ਲਾ ਰਹੇ
ਕੁਤਰੇ ਹੋਏ ਅਰਮਾਨਾਂ ਵਾਲੇ ਡੌਲਿਆਂ ਦੀਆਂ ਮੱਛੀਆਂ

ਕਿਉਂ ਗਿੜਗਿੜਾਉਂਦਾ ਹੈ
ਮੇਰੇ ਪਿੰਡ ਦਾ ਕਿਰਸਾਨ
ਇਕ ਮਾਮੂਲੀ ਪੁਲਸੀਏ ਅੱਗੇ

ਕਿਉਂ ਕਿਸੇ ਦਰੜੇ ਜਾ ਰਹੇ ਬੰਦੇ ਦੇ ਚੀਕਣ ਨੂੰ
ਹਰ ਵਾਰ
ਕਵਿਤਾ ਕਹਿ ਦਿੱਤਾ ਜਾਂਦਾ ਹੈ?

ਮੈਂ ਪੁੱਛਦਾ ਹਾਂ ਅਸਮਾਨ 'ਚ ਉਡਦੇ ਹੋਏ ਸੂਰਜ ਨੂੰ।

–ਪਾਸ਼

ਅਗਿਆਤ ਨੂੰ ਗਿਆਤ ਨਾਲ ਸਮਝਣਾ ਤਰਕਸ਼ੀਲ ਅਮਲ ਹੈ, ਗਿਆਤ ਨੂੰ ਅਗਿਆਤ ਨਾਲ ਸਮਝਣਾ ਅਧਿਆਤਮਕ ਪਾਗਲਪਣ ਹੈ -ਡੇਵਿਡ ਬਰੂਕਸ


**ਮੁੱਖ ਸੰਪਾਦਕ**

ਬਲਬੀਰ ਲੌਂਗੋਵਾਲ
98153-17028
balbirchand1966@gmail.com

**ਸੰਪਾਦਕੀ ਮੰਡਲ**

ਰਾਮ ਸਵਰਨ ਲੱਖੇਵਾਲੀ
94173-62085
ramswarn@gmail.com

ਜਸਵੰਤ ਮੋਹਾਲੀ
98555-30721
jaswant_mohali@rediffmail.com

ਜਸਵੰਤ ਜੀਰਖ
98151-69825

ਪਾਲ ਬਾਗਪੁਰ ਸ਼ਾਹਕੋਟ
94173-13738

-: ਮੁੱਖ ਪ੍ਰਬੰਧਕ :-
ਸੁਖਵਿੰਦਰ ਬਾਗਪੁਰ, 94174-27538

ਵਿਦੇਸ਼ੀ ਪ੍ਰਤੀਨਿਧ :
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ.ਕੇ.)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

ਚੰਦਾ
ਸਲਾਨਾ : 100/- ਰੁਪਏ
ਵਿਦੇਸ਼ : 25 ਯੂ.ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ: 0044000100282234

ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :
ਮੁੱਖ ਦਫਤਰ ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ: 01679-241466

ਬਲਵਿੰਦਰ ਬਰਨਾਲਾ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ (ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਔਪ੍ਰ ਆਰਟ ਪ੍ਰੈਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ (ਬਰਨਾਲਾ) ਪੰਜਾਬ ਤੋਂ ਜਾਰੀ ਕੀਤਾ।

# ਤਤਕਰਾ




**ਕੰਪੋਜ਼ਿੰਗ:**
**ਨੀਰਜ ਕੁਮਾਰ 84277-55241**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, (ਚੰਡੀਗੜ੍ਹ) ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


ਸੰਪਾਦਕੀ

## ਵਿਗਿਆਨਕ ਵਿਚਾਰਧਾਰਾ ਦੇ ਪ੍ਰਸਾਰ ਲਈ ਸ਼ਹਾਦਤ ਪ੍ਰਾਪਤ ਕਰ ਗਏ-ਡਾ. ਨਰਿੰਦਰ ਦਾਭੋਲਕਰ

ਅੰਧ ਸ਼ਰਧਾ ਨਿਰਮੂਲਨ ਸੰਮਤੀ ਦੇ ਸੰਸਥਾਪਕ, ਪ੍ਰਸਿੱਧ ਮਰਾਠੀ ਲੇਖਕ, 'ਸਾਧਨਾ' ਦੇ ਸੰਪਾਦਕ ਅਤੇ ਹਰਮਨ ਪਿਆਰੇ ਸਮਾਜਿਕ ਆਗੂ ਡਾ. ਨਰਿੰਦਰ ਦਾਭੋਲਕਰ ਨੂੰ 20 ਅਗਸਤ ਨੂੰ ਫਿਰਕੂ ਤਾਕਤਾਂ ਵੱਲੋਂ ਪੂਨੇ ਵਿਖੇ ਗੋਲੀ ਮਾਰ ਕੇ ਸ਼ਹੀਦ ਕਰ ਦਿੱਤਾ ਗਿਆ। ਡਾ. ਦਾਭੋਲਕਰ-ਅੰਧਵਿਸ਼ਵਾਸਾਂ, ਸਮਾਜਿਕ ਕੁਰੀਤੀਆਂ, ਫਿਰਕਾਪ੍ਰਸਤੀ ਅਤੇ ਹਰ ਕਿਸਮ ਦੀ ਧਾਰਮਿਕ ਲੁੱਟ ਖਿਲਾਫ ਉੱਠੀ ਜਬਰਦਸਤ ਰੋਹ ਭਰਪੂਰ ਬੌਧਿਕ ਆਵਾਜ਼ ਦਾ ਨਾਮ ਸੀ। ਗੈਰ-ਮਨੁੱਖੀ ਰੀਤੀ ਰਿਵਾਜਾਂ, ਅੰਧ-ਵਿਸ਼ਵਾਸਾਂ ਖਿਲਾਫ਼ ਕਾਨੂੰਨ ਬਣਾਉਣ ਲਈ ਲਗਾਤਾਰ ਦੋ ਦਹਾਕਿਆਂ ਤੋਂ ਜਨਤਕ ਚੇਤਨਾ ਨੂੰ ਉਭਾਰਦਿਆਂ ਨਰਬਲੀ, ਜਾਦੂ-ਟੂਣਾ ਅਤੇ ਕਾਲੇ ਜਾਦੂ ਆਦਿ ਖਿਲਾਫ਼ ਲਗਾਤਾਰ ਅੰਦੋਲਨ ਦੀ ਅਗਵਾਈ ਕਰਨ ਕਰਕੇ ਉਹਨਾਂ ਨੂੰ ਹਿੰਦੂ ਰਾਸ਼ਟਰਵਾਦੀ ਸੰਗਠਨਾਂ ਦਾ ਵਿਰੋਧ ਵੀ ਝੱਲਣਾ ਪਿਆ, ਲਗਾਤਾਰ ਜਾਨੋ ਮਾਰਨ ਦੀਆਂ ਉਹਨਾਂ ਨੂੰ ਧਮਕੀਆਂ ਮਿਲਦੀਆਂ ਰਹੀਆਂ। ਜਿੰਨ੍ਹਾਂ ਨੂੰ ਅੰਤ ਇਹਨਾਂ ਕਾਲੀਆਂ ਤਾਕਤਾਂ ਨੇ ਸੱਚ ਕਰ ਵਿਖਾਇਆ। ਕੱਟੜਵਾਦੀ ਸੰਗਠਨਾਂ ਨੂੰ ਡਰ ਸੀ ਕਿ ਪ੍ਰਸਤਾਵਿਤ ਬਿਲ ਦੇ ਕਾਨੂੰਨ ਬਨਣ ਨਾਲ ਸਿੱਧਿਆਂ ਹੀ ਧਾਰਮਿਕ ਅਨੁਸੰਠਾਨਾਂ ਤੇ ਰੋਕ ਲੱਗ ਜਾਵੇਗੀ ਅਤੇ ਇਹ ਗੈਰ-ਜਮਾਨਤੀ ਅਪਰਾਧ ਬਣ ਜਾਣਗੇ। ਜਾਤੀ ਪ੍ਰਥਾ ਦੇ ਖਿਲਾਫ਼ ਉਹਨਾਂ ਨੇ 'ਇੱਕ ਪਿੰਡ-ਇੱਕ ਖੂਹ' ਮੁਹਿਮ ਚਲਾਈ ਸੀ। ਫਿਰਕੂ ਸੰਗਠਨ 'ਸਨਾਤਨ ਸੰਸਥਾ' ਨੇ ਆਪਣੇ ਅਖ਼ਬਾਰ 'ਸਨਾਤਨ ਪ੍ਰਭਾਤ' ਵਿੱਚ ਡਾ. ਨਰਿੰਦਰ ਦੀ ਹੱਤਿਆ ਸੰਬੰਧੀ ਲਿਖੇ ਇੱਕ ਸੰਪਾਦਕੀ ਵਿੱਚ ਇਸਨੂੰ ਪ੍ਰਮਾਤਮਾ ਦੀ ਇੱਛਾ ਕਿਹਾ ਹੈ। ਇਸਤੋਂ ਸਹਿਜੇ ਹੀ ਇਹਨਾਂ ਫਾਸ਼ੀਵਾਦੀ ਤਾਕਤਾਂ ਦੇ ਮਨਸੂਬੇ ਸਪੱਸ਼ਟ ਹੋ ਜਾਂਦੇ ਹਨ। ਤਿੰਨ ਸਾਲ ਪਹਿਲਾਂ ਇਸੇ ਹੀ ਸੰਸਥਾ ਦੇ ਕਾਰਕੁੰਨ ਗੋਆ ਵਿਖੇ ਜਨਤਕ ਇਕੱਠ ਵਿੱਚ ਬੰਬ ਫਿੱਟ ਕਰਦੇ ਪਾਏ ਗਏ ਸਨ। ਜਮਾਤੀ, ਸਿਆਸੀ ਉਦੇਸ਼ਾਂ ਅਧੀਨ ਇਹ ਧਾਰਮਿਕ ਮੂਲਵਾਦੀ, ਫਾਸ਼ੀਵਾਦੀ ਤਾਕਤਾਂ ਸਮਾਜ ਨੂੰ ਧਰਮਾਂ, ਮਜ਼੍ਹਬਾਂ ਦੀਆਂ ਤੰਗ ਵਲਗਣਾਂ ਵਿੱਚ ਕੈਦ ਕਰਕੇ ਨਫ਼ਰਤ ਦਾ ਬੀਜ ਬੀਜਕੇ ਆਪਣੇ ਸੌੜੇ ਮਨਸੂਬਿਆਂ ਦੀ ਪੂਰਤੀ ਕਰਨਾ ਚਾਹੁੰਦੀਆਂ ਹਨ। ਹੁਣ ਤੱਕ ਦੇ ਫਿਰਕੂ ਦੰਗਿਆਂ ਵਿੱਚ ਮਰੇ ਲੱਖਾਂ ਲੋਕਾਂ ਦੀ ਮੌਤ ਦੇ ਜ਼ਿੰਮੇਵਾਰ ਇਹ ਫਾਸ਼ੀ ਗਰੁੱਪ ਹੀ ਹਨ। ਚਾਨਣ ਦਾ ਛੱਟਾ ਦੇਣ ਵਾਲੇ ਵਿਗਿਆਨਕ ਸੋਚ ਦੇ ਧਾਰਨੀ ਲੋਕ ਇਹਨਾਂ ਦੀਆਂ ਅੱਖਾਂ ਵਿੱਚ ਇਸੇ ਲਈ ਹੀ ਰੜਕਦੇ ਹਨ। ਇਹਨਾਂ ਕਾਲਖ ਦੇ ਵਣਜਾਰਿਆਂ ਨੇ ਡਾ. ਦਾਭੋਲਕਰ ਨੂੰ ਸ਼ਹੀਦ ਕਰਕੇ ਸੂਰਜ ਨੂੰ ਡੱਕਣ ਦਾ ਭਰਮ ਪਾਲਿਆ ਹੈ। ਸ਼ਹੀਦ-ਏ-ਆਜ਼ਮ ਭਗਤ ਸਿੰਘ ਨੇ ਕਿਹਾ ਸੀ 'ਤੁਸੀਂ ਮਨੁੱਖ ਦਾ ਕਤਲ ਕਰ ਸਕਦੇ ਹੋ ਪਰ ਉਸਦੇ ਵਿਚਾਰਾਂ ਦਾ ਨਹੀਂ'। ਡਾ. ਦਭੋਲਕਰ ਜਿਸ ਸੋਚ ਦੇ ਧਾਰਨੀ ਸਨ, ਉਹ ਵਿਗਿਆਨਕ-ਤਰਕਸ਼ੀਲ ਸੋਚ ਲਗਾਤਾਰ ਵਧੀ ਫੁੱਲੀ ਹੈ, ਵੱਧ ਫੁੱਲ ਰਹੀ ਹੈ ਅਤੇ ਵਧਦੀ-ਫੁਲਦੀ ਰਹੇਗੀ। ਸੱਚ ਦੇ ਰਾਹੀਆਂ ਨੇ ਜਿੱਤ ਪ੍ਰਾਪਤ ਕਰਨੀ ਹੀ ਕਰਨੀ ਹੈ ਅਤੇ ਸਮਾਜ ਨੂੰ ਫਿਰਕਾਪ੍ਰਸਤੀ, ਅਗਿਆਨਤਾ ਵੱਲ ਧੱਕਣ ਵਾਲੀਆਂ ਤਾਕਤਾਂ ਦੀ ਹਾਰ ਯਕੀਨੀ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਇਸ ਦੀ ਪੁਰਜ਼ੋਰ ਨਿੰਦਿਆ ਕਰਦੀ, ਇਸ ਸਿਆਸੀ ਕਤਲ ਪਿੱਛੇ ਕੰਮ ਕਰ ਰਹੀਆਂ ਸ਼ਕਤੀਆਂ ਨੂੰ ਬੇਪਰਦ ਕਰਨ ਲਈ ਸਰਕਾਰ ਤੋਂ ਉੱਚ ਪੱਧਰੀ ਜਾਂਚ ਦੀ ਮੰਗ ਕਰਦੀ ਹੈ ਅਤੇ ਕਾਤਲਾਂ ਨੂੰ ਸਖ਼ਤ ਸਜਾਵਾਂ ਦੇਣ ਦੀ ਮੰਗ ਕਰਦੀ ਹੋਈ, ਵਿਗਿਆਨਕ ਪ੍ਰਚਾਰ-ਪ੍ਰਸਾਰ ਲਈ ਹੋਰ ਸ਼ਿੱਦਤ ਨਾਲ ਕੰਮ ਕਰਨ ਦਾ ਅਹਿਦ ਲੈਂਦੀ ਹੈ। ਜਿਸ ਬਿਲ ਨੂੰ ਪਾਸ ਕਰਵਾਉਣ ਲਈ ਡਾ. ਦਭੋਲਕਰ ਨੇ ਮੌਤ ਤੱਕ ਦੀ ਪ੍ਰਵਾਹ ਨਹੀਂ ਕੀਤੀ, ਸੁਸਾਇਟੀ ਮੰਗ ਕਰਦੀ ਹੈ ਕਿ ਸਮੁੱਚੇ ਦੇਸ਼ ਦੀਆਂ ਸੂਬਾਈ ਸਰਕਾਰਾਂ ਇਸ ਬਿਲ ਨੂੰ ਕਾਨੂੰਨ ਦਾ ਰੂਪ ਦੇ ਕੇ ਢੌਂਗੀਆਂ, ਮੂਲਵਾਦੀਆਂ, ਫਿਰਕੂ ਤਾਕਤਾਂ ਦੀ ਨਕੇਲ ਕਸਣ। ਵਿਗਿਆਨਕ ਸੋਚ ਨੂੰ ਪ੍ਰਣਾਏ ਸੰਗਠਨਾਂ ਨੂੰ ਫਾਸ਼ੀਵਾਦੀ ਤਾਕਤਾਂ ਦੇ ਕਾਲੇ ਮਨਸੂਬਿਆਂ ਖਿਲਾਫ਼ ਵੱਡੇ ਪੱਧਰ ਤੇ ਜਨਤਾ ਨੂੰ ਚੇਤਨ ਕਰਨ ਦੀ ਮੁਹਿਮ ਆਪਣੇ ਹੱਥਾਂ ਵਿੱਚ ਲੈਣੀ ਚਾਹੀਦੀ ਹੈ।

ਵਿਸੇਸ਼ ਲੇਖ

# ਭਗਤ ਸਿੰਘ ਦਾ ਜਨਮ ਦਿਨ ਕਿਵੇਂ ਮਨਾਈਏ



**ਹੇਮ ਰਾਜ ਸਟੈਨੋ**

28 ਸਤੰਬਰ ਨੂੰ ਭਗਤ ਸਿੰਘ ਦਾ ਜਨਮ ਦਿਨ ਆ ਰਿਹਾ ਹੈ। ਵੱਖੋ-ਵੱਖਰੀਆਂ ਧਿਰਾਂ ਇਹ ਦਿਨ ਮਨਾਉਣਗੀਆਂ। ਤਰਕਸ਼ੀਲ ਭਵਨ ਅੰਦਰ ਭਗਤ ਸਿੰਘ ਦੀ ਤਸਵੀਰ ਲੱਗੀ ਹੋਈ ਹੈ। ਅੱਜ ਜਦੋਂ ਮੈਂ ਭਗਤ ਸਿੰਘ ਬਾਰੇ ਲਿਖਣਾ ਸ਼ੁਰੂ ਕਰਨਾ ਸੀ ਤਾਂ ਮੈਂ ਉਸ ਤਸਵੀਰ ਵੱਲ ਦੇਖਦਾ ਹਾਂ ਤਾਂ ਮੇਰੀ ਕਲਪਨਾ 'ਚ ਹੇਠ ਲਿਖਿਆ ਦ੍ਰਿਸ਼ ਆਉਂਦਾ ਹੈ।

ਮੈਂ ਜੱਜ ਦੀ ਕੁਰਸੀ 'ਤੇ ਬੈਠਾਂ ਹਾਂ। ਭਗਤ ਸਿੰਘ ਆਉਂਦੇ ਹਨ। ਚਿੰਤਨ ਅਤੇ ਸਿਆਸੀ ਕੱਦ-ਕਾਠ ਪੱਖੋਂ ਏਡਾ ਉੱਚਾ ਇਨਸਾਨ ਮੇਰੇ ਸਾਹਮਣੇ ਆਉਣ 'ਤੇ ਮੈਂ ਜੱਜ ਹੋਣ ਦੀ ਗੱਲ ਵਿਸਰ ਜਾਂਦਾ ਹਾਂ ਅਤੇ ਉਨ੍ਹਾਂ ਦੇ ਸਤਿਕਾਰ 'ਚ ਉੱਠ ਖਲੋਂਦਾ ਹਾਂ। ਉਨ੍ਹਾਂ ਵੱਲ ਦੇਖਦਾ ਹਾਂ ਤਾਂ ਉਹ ਮੁਸਕਰਾਕੇ ਕਹਿੰਦੇ ਹਨ:

"ਤੂੰ ਜੱਜ ਬਣਕੇ ਮੇਰੀ ਭੂਮਿਕਾ ਬਾਰੇ ਫੈਸਲਾ ਕਰਨਾ ਹੈ?"

"ਹਾਂ, ਪਰ......" ਮੈਥੋਂ ਇਸਤੋਂ ਅੱਗੇ ਨਹੀਂ ਬੋਲਿਆ ਜਾਂਦਾ।

ਉਹ ਫਿਰ ਕਹਿੰਦੇ ਹਨ: "ਮੇਰੇ ਮਗਰ ਇੱਕ ਪੂਰੀ ਧਿਰ ਲੱਗੀ ਹੋਈ ਹੈ, ਮੇਰੇ ਵਿਚਾਰਾਂ ਨੂੰ ਵਿਗਾੜ ਕੇ ਉਹ ਮੈਨੂੰ ਦੂਸਰੀ ਵਾਰ ਫਾਂਸੀ ਦੇਣਾ ਚਾਹੁੰਦੀ ਹੈ, ਸੋਚ-ਸਮਝਕੇ ਜ਼ਿੰਮੇਵਾਰੀ ਨਿਭਾਈਂ, ਮੈਂ ਜਾ ਰਿਹਾਂ।"

"ਬਿਲ.. ਬਿਲ..." ਬਿਲਕੁਲ ਸ਼ਬਦ ਮੈਥੋਂ ਪੂਰਾ ਨਹੀਂ ਹੁੰਦਾ। ਮੂਰਤ ਬਣਿਆ ਹੋਇਆ ਉਨ੍ਹਾਂ ਨੂੰ ਸਲਾਮ ਹੀ ਕਰ ਸਕਿਆ ਹਾਂ।

ਥੋੜੀ ਦੇਰ ਬਾਅਦ ਆਦਮ-ਬੋ, ਆਦਮ-ਬੋ ਕਰਦਾ ਹੋਇਆ ਇੱਕ ਰੰਗ-ਬਰੰਗਾ ਹਜੂਮ ਆਉਂਦਾ ਹੈ। ਮੈਂ ਉਨ੍ਹਾਂ ਵੱਲ ਦੇਖਕੇ ਬੈਠਾ ਰਹਿੰਦਾ ਹਾਂ। ਹਜੂਮ 'ਚੋਂ ਇੱਕ-ਦਮ ਕਈ ਆਵਾਜ਼ਾਂ ਆਉਂਦੀਆਂ ਹਨ

"ਕਿੱਥੇ ਹੈ ਉਹ"

"ਕੌਣ?" ਮੈਂ ਪੁੱਛਦਾ ਹਾਂ

"ਭਗਤ ਸਿੰਘ, ਹੋਰ ਕੌਣ? ਅਸੀਂ ਦੇਸ਼ ਅਤੇ ਲੋਕਾਂ ਲਈ ਕੀ ਕੁਝ ਨਹੀਂ ਕੀਤਾ? ਪਰ ਉਹ ਮਰਕੇ ਵੀ ਲੋਕਾਂ ਨੂੰ ਸਾਡੇ ਖਿਲਾਫ਼ ਭੜਕਾ ਰਿਹਾ ਹੈ, ਉਹ ਮੁਜ਼ਰਮ ਹੈ, ਦੱਸ ਉਹ ਕਿੱਧਰ ਗਿਆ ਹੈ।"

ਮੈਨੂੰ ਹਾਸਾ ਆ ਜਾਂਦਾ ਹੈ। ਹੁਣ ਮੈਂ ਸੁਚੇਤ ਹੁੰਦਿਆਂ ਕਲਪਨਿਕ ਦ੍ਰਿਸ਼ ਨੂੰ ਧਿਆਨ 'ਚ ਰੱਖਦਿਆਂ ਇਤਿਹਾਸ ਦੇ ਪੰਨਿਆਂ 'ਤੇ ਅਤੇ ਅੱਜ ਦੀ ਹਾਲਤ 'ਤੇ ਮੋਟੀ ਜਿਹੀ ਝਾਤ ਪਾਉਣ ਲੱਗ ਜਾਂਦਾ ਹਾਂ।

**ਕਿਸਾਨੀ ਦੀ ਹਾਲਤ:** ਖੇਤੀ ਖੇਤਰ 'ਚ ਸੰਕਟ ਐਨਾ ਡੂੰਘਾ ਹੈ ਕਿ ਇੱਕ ਸਾਲ 'ਚ 1,87,000 ਕਿਸਾਨ ਖੁਦਕੁਸ਼ੀਆਂ ਕਰਨ 'ਤੇ ਮਜ਼ਬੂਰ ਹੋ ਰਹੇ ਹਨ, ਖੇਤ ਮਜ਼ਦੂਰ ਅਤੇ ਔਰਤਾਂ ਵੀ ਖੁਦਕੁਸ਼ੀਆਂ ਕਰ ਰਹੇ ਹਨ ਤੇ ਇਹ ਗਿਣਤੀ ਲਗਾਤਾਰ ਵਧ ਰਹੀ ਹੈ। ਸਾਲ 1992 ਤੋਂ 1996 ਤੱਕ ਹੀ ਇਹ ਵਾਧਾ 52% ਦੱਸਿਆ ਜਾਂਦਾ ਹੈ। ਕੋਈ ਹੋਰ ਕਿੱਤਾ ਮਿਲ ਜਾਣ 'ਤੇ ਪੰਜਾਬ ਦੇ 42% ਕਿਸਾਨ ਖੇਤੀ ਛੱਡਣ ਨੂੰ ਤਿਆਰ ਬੈਠੇ ਹਨ।

**ਵਿੱਦਿਆ ਦੀ ਹਾਲਤ:** ਦੇਸ਼ ਦੇ ਕੁੱਲ ਬੱਚਿਆਂ ਵਿੱਚੋਂ 10% ਬੱਚੇ ਤਾਂ ਸਕੂਲ ਹੀ ਨਹੀਂ ਜਾਂਦੇ। ਜਿਹੜੇ ਜਾਂਦੇ ਹਨ, ਉਨ੍ਹਾਂ ਵਿੱਚੋਂ ਦਸਵੀਂ ਤੱਕ ਪੁੱਜਦਿਆਂ 50% ਬੱਚੇ ਸਕੂਲ ਛੱਡ ਜਾਂਦੇ ਹਨ। ਅੱਗੇ ਯੂਨੀਵਰਸਿਟੀਆਂ ਵਿੱਚ ਪੇਂਡੂ ਖੇਤਰ 'ਚੋਂ ਸਿਰਫ 1% ਹੀ ਉੱਚ ਡਿਗਰੀ ਕਰਦੇ ਹਨ। ਵਿੱਦਿਆ ਲਈ ਜਿਹੜੇ ਸਰਕਾਰੀ ਸਕੂਲ ਹਨ ਉਨ੍ਹਾਂ ਵਿੱਚ ਜਾਂ ਤਾਂ ਅਧਿਆਪਕ ਪੂਰੇ ਨਹੀਂ ਜਾਂ ਫਿਰ ਬੱਚਿਆਂ ਲਈ ਕੋਈ ਸਹੂਲਤਾਂ ਨਹੀਂ। ਬੱਚਿਆਂ ਨੂੰ ਇਨ੍ਹਾਂ ਸਕੂਲਾਂ 'ਚ ਆਕਰਸ਼ਤ ਕਰਨ ਖਾਤਰ ਜਿਹੜੀ ਮਿਡ-ਡੇ-ਮੀਲ ਦੀ ਸਕੀਮ ਸਰਕਾਰ ਨੇ ਚਲਾਈ ਸੀ ਉਸਦਾ ਜਨਾਜ਼ਾ ਨਿਕਲਦਾ ਸਭ ਨੇ ਦੇਖ ਲਿਆ ਹੈ। ਬਿਹਾਰ 'ਚ ਇਹ ਖਾਣਾ ਖਾਣ 'ਤੇ 23 ਬੱਚਿਆਂ ਦੀ ਮੌਤ ਹੋ ਗਈ। ਕਈ ਥਾਈਂ ਅਧਿਆਪਕਾਂ ਨੇ ਮਿਡ-ਡੇ-ਮੀਲ ਤੋਂ ਦੋ ਗੱਲਾਂ ਕਰਕੇ ਪੱਲਾ ਝਾੜ ਲਿਆ ਹੈ; ਪਹਿਲਾ, ਉਨ੍ਹਾਂ ਨੂੰ ਸਮੇਂ-ਸਿਰ ਪੈਸਿਆਂ ਦੀ ਅਦਾਇਗੀ ਨਹੀਂ ਕੀਤੀ ਜਾਂਦੀ, ਅਤੇ ਦੂਸਰਾ, ਉਨ੍ਹਾਂ ਨੂੰ ਕੀ ਪਤਾ ਹੈ ਕਿ ਇਸ ਖਾਣੇ ਲਈ ਜਿਹੜੀ ਸਮੱਗਰੀ ਆਉਂਦੀ ਹੈ ਉਸ ਵਿੱਚ ਕੀ ਸੁਆਹ-ਖੇਹ ਮਿਲਾਇਆ ਹੋਇਆ ਹੈ। ਇਸ ਲਈ ਉਹ ਕਿਵੇਂ ਬੱਚਿਆਂ ਨੂੰ ਮੌਤ ਦੀ ਮੂੰਹ ਧੱਕ ਸਕਦੇ ਹਨ? ਹੁਣੇ-ਹੁਣੇ ਹੀ ਪੰਜਾਬ ਯੂਨੀਵਰਸਿਟੀ ਨੇ ਵੀ ਫੀਸਾਂ ਵਿੱਚ 20 ਪ੍ਰਤੀਸ਼ਤ ਵਾਧਾ ਕਰ ਦਿੱਤਾ ਹੈ। ਬੀ.ਕਾਮ ਦੀ ਫੀਸ 12600 ਤੋਂ ਵਧਾਕੇ 15,000 ਰੁਪੈ ਸਾਲਾਨਾ ਕਰ ਦਿੱਤੀ ਹੈ। ਵਿੱਦਿਆ ਨੂੰ ਪ੍ਰਾਈਵੇਟ ਹੱਥਾਂ 'ਚ ਦਿੱਤਾ ਜਾ ਰਿਹਾ ਹੈ, ਉਹ ਮਨ-ਮਰਜ਼ੀ ਦੀਆਂ ਫੀਸਾਂ ਅਤੇ ਫੰਡ ਉਗਰਾਹ ਰਹੇ ਹਨ। ਜਿਹੜਾ ਕੋਈ ਇਸ ਖੇਤਰ 'ਚ ਪੂੰਜੀ ਲਾਵੇਗਾ ਉਹ ਵਿੱਦਿਆ ਨੂੰ ਪਰਉਪਕਾਰ ਨਹੀਂ ਬਲਕਿ ਇਸਨੂੰ ਵਪਾਰ ਬਣਾਕੇ ਮੁਨਾਫੇ ਬਟੋਰੇਗਾ ਹੀ ਬਟੋਰੇਗਾ, ਇਹ ਨਿੱਜੀਕਰਨ ਦਾ ਤਰਕਸ਼ੀਲ ਸਿੱਟਾ ਹੈ। ਸੋ ਹਾਕਮਾਂ ਦੇ ਦਿਮਾਗ 'ਚੋਂ ਸਮਾਜਿਕ ਜ਼ਿੰਮੇਵਾਰੀ ਦਾ ਅਹਿਸਾਸ ਗਧੇ ਦੇ ਸਿਰ 'ਤੋਂ ਸਿੰਗਾਂ ਦੀ ਤਰ੍ਹਾਂ ਗਾਇਬ ਹੈ ਅਤੇ ਸਿਰਫ ਮੁਨਾਫਾ ਕਮਾਉਣ ਦਾ ਝੱਲ ਸਵਾਰ ਹੈ। ਵਿੱਦਿਆ

ਸਿਰਫ ਅਮੀਰਾਂ ਦੀ ਪਹੁੰਚ 'ਚ ਰਹਿ ਗਈ ਹੈ, ਗਰੀਬਾਂ ਦਾ ਤਾਂ ਪੱਤਾ ਹੀ ਕੱਟਿਆ ਗਿਆ ਹੈ।

**ਔਰਤਾਂ ਦੀ ਹਾਲਤ**: ਹਰ ਅੱਧੇ ਘਟੇ 'ਚ ਇੱਕ ਔਰਤ ਨਾਲ ਬਲਾਤਕਾਰ ਹੋ ਰਿਹਾ ਹੈ। ਪਰ ਬਲਾਤਕਾਰ ਦੀ ਸਹੀ ਪ੍ਰੀਭਾਸ਼ਾ ਅਨੁਸਾਰ ਇਹ ਗਿਣਤੀ ਪੂਰੀ ਸਹੀ ਨਹੀਂ ਹੈ। ***ਬਲਾਤਕਾਰ ਕੀ ਹੈ? ਉਹ ਸਰੀਰਕ ਸਬੰਧ ਜੋ ਔਰਤ ਨੂੰ ਮਜ਼ਬੂਰੀ-ਵੱਸ ਬਣਉਣਾ ਪਵੇ।*** ਸੋ ਜਿਹੜੀਆਂ ਔਰਤਾਂ ਵੇਸਵਾਗਮਨੀ ਜਿਹਾ ਧੰਦਾ ਅਪਨਾਉਣ 'ਤੇ ਮਜ਼ਬੂਰ ਕੀਤੀਆਂ ਜਾ ਚੁੱਕੀਆਂ ਹਨ ਉਨ੍ਹਾਂ ਨਾਲ ਬਣਾਏ ਜਾਂਦੇ ਸਰੀਰਕ ਸਬੰਧ ਵੀ ਬਲਾਤਕਾਰ ਦੇ ਘੇਰੇ ਹੇਠ ਹੀ ਆਉਂਦੇ ਹਨ। ਸਾਡੀ 'ਮਹਾਨ ਸੰਸਕ੍ਰਿਤੀ' ਵਾਲੇ ਦੇਸ਼ ਅੰਦਰ ਇਨ੍ਹਾਂ ਮਜ਼ਬੂਰ ਔਰਤਾਂ ਦੀ ਗਿਣਤੀ ਇੱਕ ਕਰੋੜ ਹੈ। ਸੋ ਹਰ ਰੋਜ਼ 48 ਨਹੀਂ, ਬਲਕਿ **ਕਰੋੜਾਂ ਬਲਾਤਕਾਰ ਹੋ ਰਹੇ ਹਨ।** ਇਹ ਹੀ ਨਹੀਂ **ਸਾਡੇ ਦੇਸ਼ ਅੰਦਰ ਤਾਂ 78 ਹਜ਼ਾਰ ਔਰਤਾਂ ਦੀ ਗਰਭ ਦੌਰਾਨ ਜਾਂ ਜਣੇਪੇ ਸਮੇਂ ਮੌਤ ਹੋ ਜਾਂਦੀ ਹੈ, 36% ਔਰਤਾਂ ਕੁਪੋਸ਼ਣ ਦਾ ਸ਼ਿਕਾਰ ਹਨ ਅਤੇ 55% ਔਰਤਾਂ 'ਚ ਖੂਨ ਦੀ ਘਾਟ ਹੈ। ਇਹ ਹੈ ਔਰਤ ਦੀ ਹਾਲਤ।**

**ਬਾਲਾਂ ਦੀ ਹਾਲਤ**: ਦੇਸ਼ ਦਾ ਭਵਿੱਖ ਮੰਨੇ ਜਾਂਦੇ ਬੱਚੇ ਮਜ਼ਦੂਰੀ ਕਰਨ 'ਤੇ ਮਜ਼ਬੂਰ ਹਨ। ਅਜਿਹੇ ਬਾਲਾਂ ਦੀ ਗਿਣਤੀ 5 ਕਰੋੜ ਤੋਂ ਵੱਧ ਹੈ। 2008 ਤੋਂ ਜਨਵਰੀ 2010 ਤੱਕ ਇੱਕ ਲੱਖ 70 ਹਜ਼ਾਰ ਬੱਚੇ ਗੁੰਮ ਹੋ ਚੁੱਕੇ ਸਨ। ਇਨ੍ਹਾਂ ਵਿੱਚੋਂ 41 ਹਜ਼ਾਰ ਬੱਚਿਆਂ ਦਾ ਅਜੇ ਤਕ ਕੋਈ ਸੂਹ ਨਹੀਂ ਹੈ। ਗੁੰਮ ਹੋਣ ਵਾਲਿਆਂ ਬੱਚਿਆਂ ਤੋਂ ਵੇਸ਼ਵਾਗਮਨੀ, ਭੀਖ ਮੰਗਣ, ਅੰਗਾਂ ਦੇ ਵਪਾਰ ਅਤੇ ਖੇਤਾਂ ਵਿੱਚ ਕੰਮ ਲਿਆ ਜਾਂਦਾ ਹੈ। ਦੇਸ਼ ਵਿੱਚ 2 ਕਰੋੜ ਬੱਚੇ ਅਨਾਥ ਹਨ। 5 ਲੱਖ ਬੱਚੇ ਜਨਮ ਲੈਂਦਿਆਂ ਹੀ ਮਰ ਜਾਂਦੇ ਹਨ। ਕੁਪੋਸ਼ਣ ਦਾ ਸ਼ਿਕਾਰ 20 ਲੱਖ ਬੱਚੇ ਬਿਨਾਂ ਇਲਾਜ ਪੰਜ ਸਾਲ ਦੀ ਉਮਰ ਤੱਕ ਪਹੁੰਚਦੇ-ਪਹੁੰਚਦੇ ਪੇਚਸ਼, ਟਾਈਫਾਈਡ, ਮਲੇਰੀਆ ਆਦਿ ਬਿਮਾਰੀਆਂ ਨਾਲ ਮਰ ਜਾਂਦੇ ਹਨ ਜ਼ਿਨਾਂ ਦਾ ਇਲਾਜ ਹੋ ਸਕਦਾ ਹੈ।

**ਗਰੀਬੀ ਅਤੇ ਭੁੱਖਮਰੀ**: ਹਕੂਮਤ ਅਨੁਸਾਰ ਗਰੀਬਾਂ ਦੀ ਗਿਣਤੀ 60 ਕਰੋੜ ਤੋਂ ਵੱਧ ਹੈ। ਕੇਂਦਰੀ ਸਰਕਾਰ ਨੇ ਇੱਕ ਕੌਮੀ ਖੁਰਾਕ ਸੁਰੱਖਿਆ ਆਰਡੀਨੈਂਸ ਜਾਰੀ ਕੀਤਾ ਹੈ ਜਿਸ ਅਧੀਨ ਪੇਂਡੂ ਖੇਤਰ ਦੀ 75% ਅਤੇ ਸ਼ਹਿਰ ਵਸੋਂ ਦੀ 50% ਭਾਵ ਲਗਭਗ ਦੋ-ਤਿਹਾਈ ਵਸੋਂ ਨੂੰ ਸਸਤੇ ਭਾਅ 'ਤੇ ਖਾਧ-ਖੁਰਾਕ ਦਿੱਤੀ ਜਾਣੀ ਹੈ। ਭਲਾਂ ਜੇ ਇਹ ਸਾਰੇ ਗਰੀਬ ਨਹੀਂ ਤਾਂ ਫਿਰ ਕੀ ਹਾਕਮ ਅਮੀਰਾਂ ਦੀ ਖਾਧ-ਖੁਰਾਕ ਦੀ ਗਾਰੰਟੀ ਵੀ ਕਰਨ ਲੱਗ ਪਏ ਹਨ? ਨਹੀਂ। ਸੱਚੀਓਂ ਹੀ ਇਹ ਦੋ-ਤਿਹਾਈ ਵਸੋਂ ਗਰੀਬ ਹੈ। ਇਹ ਵਸੋਂ 65-70 ਕਰੋੜ ਦੇ ਲਗਭਗ ਬਣ ਜਾਂਦੀ ਹੈ। ਕੋਈ ਛੋਟੀ ਗਿਣਤੀ ਹੈ !?

ਸਾਡੇ ਹਾਕਮਾਂ ਅਨੁਸਾਰ ਪੇਂਡੂ ਖੇਤਰ ਵਿੱਚ 27.2 ਰੁ.ਰੋਜ਼ਾਨਾ ਭਾਵ 816 ਰੁਪੈ ਮਹੀਨਾ ਅਤੇ ਸ਼ਹਿਰੀ ਖੇਤਰ ਵਿੱਚ 32ਰੁਪੈ ਰੋਜ਼ਾਨਾ ਖਰਚ ਕਰਨ ਵਾਲਾ ਗਰੀਬ ਨਹੀਂ। ਹਾਕਮ ਇਹ ਵੀ ਦਾਅਵੇ ਕਰਦੇ ਹਨ ਕਿ ਸਾਡਾ ਦੇਸ਼ ਭਾਰਤ, ਦੁਨੀਆਂ ਦੀ ਮਹਾਂਸ਼ਕਤੀ ਬਣਨ ਜਾ ਰਿਹਾ ਹੈ ਭਾਵ ਕਿ ਅਮੀਰ ਮੁਲਕਾਂ ਦੀ ਕਤਾਰ ਵਿੱਚ ਆ ਗਿਆ ਹੈ। ਦੁਨੀਆਂ ਦੇ ਗਰੀਬਾਂ 'ਚੋਂ ਗਰੀਬ ਦੇਸ਼ ਰਵਾਂਡਾ ਹੈ। ਉਸਦੀ ਗਰੀਬੀ ਰੇਖਾ ਦਾ ਪੈਮਾਨਾ ਵੀ 892 ਰੁ. ਮਹੀਨਾ ਹੈ। ਇੱਕ ਮਹਾਂਸ਼ਕਤੀ ਬਣਨ ਵੱਲ ਵਧ ਰਹੇ ਦੇਸ਼ ਨਾਲੋਂ ਸਭ ਤੋਂ ਗਰੀਬ ਦੇਸ਼ ਦਾ ਗਰੀਬੀ ਦਾ ਪੈਮਾਨਾ ਉੱਚਾ ਹੋਣਾ, ਇਸ ਗੱਲ ਦਾ ਗਹਿ-ਗੱਢਵਾਂ ਸਬੂਤ ਹੈ ਕਿ ਵਿਕਾਸ ਦਾ ਰੂੰਗਾ ਵੀ ਗਰੀਬਾਂ ਤੱਕ ਨਹੀਂ ਪਹੁੰਚਿਆ। ਇਹੀ ਕਾਰਨ ਹੈ ਕਿ 20 ਕਰੋੜ ਲੋਕ ਰੋਜ਼ ਰਾਤ ਨੂੰ ਭੁੱਖੇ ਢਿੱਡ ਰਾਤਾਂ ਲੰਘਾਉਂਦੇ ਹਨ। ਹਰ ਰੋਜ਼ 7000 ਅਤੇ ਸਾਲ ਅੰਦਰ 25 ਲੱਖ ਲੋਕ ਭੁੱਖ ਨਾਲ ਮੌਤ ਦੇ ਮੂੰਹ 'ਚ ਜਾ ਰਹੇ ਹਨ। ਗਰੀਬੀ ਤੇ ਭੁੱਖ-ਮਰੀ ਦੀ ਐਦੂੰ ਦਰਦਨਾਕ ਤੇ ਸ਼ਰਮਨਾਕ ਤਸਵੀਰ ਹੋਰ ਕੋਈ ਹੋ ਸਕਦੀ ਹੈ? ਸਾਡੀ ਜਾਚੇ ਤਾਂ ਨਹੀਂ। ਪਰ ਨੇਤਾਗਿਰੀ ਤੇ ਅਮੀਰੀ ਦੇ ਨਸ਼ੇ 'ਚ ਮਦਹੋਸ਼ ਕੁੱਝ ਨੇਤਾ ਬਿਆਨ (ਜੇ ਬਕਵਾਸ ਜਿਹਾ ਸ਼ਬਦ ਨਾ ਵੀ ਵਰਤਣਾ ਹੋਵੇ ਤਾਂ) ਦਾਗ ਰਹੇ ਹਨ ਕਿ ਮੁੰਬਈ 'ਚ 20 ਰੁਪੈ ਅਤੇ ਦਿੱਲੀ ਵਿੱਚ 5 ਰੁਪੈ ਢਿੱਡ ਭਰਨ ਲਈ ਕਾਫੀ ਹਨ, ਕੋਈ ਕਹਿ ਰਿਹਾ ਹੈ ਕਿ ਇੱਕ ਰੁਪਿਆ ਹੀ ਕਾਫੀ ਹੈ। ਇਹੋ-ਜਿਹੇ ਬਿਆਨਾਂ ਦਾ ਮੂੰਹ ਤੋੜਵਾਂ ਜਵਾਬ ਦੇਣਾ ਬਣਦਾ ਹੈ।

**ਬੇਘਰੇ ਅਤੇ ਸਹੂਲਤੋਂ ਸੱਖਣੇ**: ਸਾਡੇ ਦੇਸ਼ ਅੰਦਰ 18 ਕਰੋੜ ਲੋਕਾਂ ਕੋਲ ਕੋਈ ਘਰ ਨਹੀਂ ਹੈ। ਦੇਸ਼ ਦੇ 5.87 ਲੱਖ ਪਿੰਡਾਂ ਵਿੱਚੋਂ 80 ਹਜ਼ਾਰ ਪਿੰਡਾਂ ਵਿੱਚ ਅਜੇ ਵੀ ਬਿਜਲੀ ਦੇ ਦਰਸ਼ਨ ਨਹੀਂ ਹੋਏ। ਪਿੰਡਾਂ ਦੀ ਅੱਧੀ ਆਬਾਦੀ ਕੋਲ ਪਖਾਨੇ ਨਹੀਂ ਅਤੇ ਉਹ ਖੁੱਲੀਆਂ ਜਗ੍ਹਾਵਾਂ 'ਤੇ ਮਲ ਦਾ ਤਿਆਗ ਕਰਦੇ ਹਨ। ਪਾਣੀ ਦੀ ਹਾਲਤ ਇਹ ਹੈ ਕਿ ਜਾਂ ਤਾਂ ਘਰ-ਘਰ ਨਲਕੇ ਨਹੀਂ ਹਨ, ਜੇ ਕੁੱਝ ਲੋਕਾਂ ਕੋਲ ਹਨ ਵੀ ਤਾਂ ਇਹ ਲੈਟਰਿਨਾਂ ਦੇ ਬਿਲਕੁਲ ਨਜ਼ਦੀਕ ਹਨ। ਇਸ ਕਰਕੇ ਲੋਕ ਦੂਸ਼ਿਤ ਪਾਣੀ ਪੀ ਰਹੇ ਹਨ ਅਤੇ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਕਰੋੜਾਂ ਲੋਕ ਅਜੇ ਵੀ ਛਟੀਆਂ ਜਾਂ ਹੋਰ ਘਾਹ-ਫੂਸ ਨਾਲ ਚੁੱਲਾ ਧੁਖਾਉਣ 'ਤੇ ਮਜ਼ਬੂਰ ਹਨ।

**ਸਿਹਤ ਸਹੂਲਤਾਂ**: ਕੁੱਝ ਕੁ ਅੰਕੜੇ ਲੈਂਦੇ ਹਾਂ। ਹਰ ਸਾਲ ਸੱਪ ਦੇ ਕੱਟਣ ਨਾਲ 50000 ਲੋਕਾਂ ਦੀ ਮੌਤ ਹੋ ਜਾਂਦੀ ਹੈ। ਸੱਪ ਦੇ ਕੱਟਣ ਦੇ ਇਲਾਜ ਲਈ ਪੇਂਡੂ ਡਿਸਪੈਂਸਰੀਆਂ ਵਿੱਚ ਦਵਾਈ ਨਹੀਂ ਮਿਲਦੀ। ਵੱਡੇ ਹਸਪਤਾਲ ਦੂਰ ਹੋਣ ਕਰਕੇ ਮਰੀਜ਼ ਨੂੰ ਲਿਜਾਣ ਦਰਮਿਆਨ ਹੀ ਮੌਤ ਹੋ ਜਾਂਦੀ ਹੈ। ਸਾਡੇ ਦੇਸ਼ ਦਾ ਹਰ ਚੌਥਾ ਇਨਸਾਨ ਬਿਮਾਰ ਹੈ। ਏਡਜ਼ ਤੋਂ ਪੀੜਤ ਲੋਕਾਂ ਦੀ ਗਿਣਤੀ 50 ਲੱਖ ਤੋਂ ਵਧ ਚੁੱਕੀ ਹੈ। ਕੈਂਸਰ ਅਤੇ ਪੀਲੀਏ ਦੇ ਮਰੀਜ਼ ਵੀ ਇੱਕ ਕਰੋੜ ਤੋਂ ਟੱਪ ਚੁੱਕੇ ਹਨ। ਸਾਡੇ ਦੇਸ਼ 'ਚ ਕੋਹੜ ਦੇ ਮਰੀਜ਼ਾਂ ਦੀ ਗਿਣਤੀ 1,34,752 ਹੈ ਜੋ ਦੁਨੀਆਂ ਭਰ 'ਚੋਂ ਸਭ ਤੋਂ ਵੱਧ ਹੈ। ਹਾਕਮ ਵੱਡੇ-ਵੱਡੇ ਹਸਪਤਾਲ ਖੋਲਣ ਦੇ ਦਾਅਵੇ ਕਰ ਰਹੇ

ਹਨ। ਭਲਾਂ ਜਿਨ੍ਹਾਂ ਕਾਰਨਾਂ ਕਰਕੇ ਬਿਮਾਰੀਆਂ ਫੈਲ ਰਹੀਆਂ ਹਨ, ਉਨ੍ਹਾਂ ਨੂੰ ਦੂਰ ਨਾ ਕਰਕੇ ਬਿਮਾਰੀਆਂ ਦੇ ਇਲਾਜ ਲਈ ਹਸਪਤਾਲ ਖੋਲਣੇ ਬਿਮਾਰੀਆਂ ਨੂੰ ਜੜ੍ਹੋਂ ਪੁੱਟਣਾ ਕਿਵੇਂ ਹੋਇਆ? ਇਹ ਗੱਲ ਤਾਂ ਇਉਂ ਬਣ ਜਾਂਦੀ ਹੈ ਕਿ ਪਹਿਲਾਂ ਬੀਮਾਰੀਆਂ ਫੈਲਣ ਦਿਓ, ਫਿਰ ਇਲਾਜ ਦੇ ਨਾਂਅ 'ਤੇ ਮੋਟੇ ਮੁਨਾਫੇ ਮੁੱਛੋ! ਕੀ ਇਹ ਲੋਕ ਭਲਾਈ ਹੈ? ਬਿਲਕੁਲ ਵੀ ਨਹੀਂ ਬਲਕਿ ਮੁਨਾਫਾ ਬਟੋਰੂ ਨੀਤ ਤੇ ਨੀਤੀ ਹੈ।

**ਵਿਦੇਸ਼ੀ ਕਰਜ਼ਾ:** ਭਾਰਤ ਸਿਰ 2012 'ਚ ਮਾਰਚ ਤੱਕ 345.5 ਅਰਬ ਡਾਲਰ ਦਾ ਕਰਜ਼ਾ ਸੀ ਪਰ 2012-13 ਤੱਕ ਇਹ 13% ਵਧਕੇ 390 ਅਰਬ ਡਾਲਰ ਹੋ ਗਿਆ ਹੈ।

**ਵਿਦੇਸ਼ੀ ਗੁਲਾਮੀ:** ਉਪਰੋਂ ਦੇਖਣ ਨੂੰ ਲੱਗ ਸਕਦਾ ਹੈ ਕਿ ਅੰਗਰੇਜ਼ਾਂ ਦੇ ਚਲੇ ਜਾਣ 'ਤੇ ਹੁਣ ਅਸੀਂ ਵਿਦੇਸ਼ਾਂ ਦੇ ਗੁਲਾਮ ਨਹੀਂ ਰਹੇ। ਇਹ ਠੀਕ ਹੈ ਕਿ ਅਸੀਂ ਸਿੱਧੇ ਗੁਲਾਮ ਨਹੀਂ ਹਾਂ ਭਾਵ ਸਾਡਾ ਮੁਲਕ ਇੱਕ ਬਸਤੀ ਨਹੀਂ ਹੈ। ਪਰ ਹੁਣ ਸਾਮਰਾਜੀਆਂ ਨੇ ਆਪਣੇ ਲੁੱਟ ਦੇ ਢੰਗ-ਤਰੀਕੇ ਬਦਲ ਲਏ ਹਨ ਜਿੰਨਾਂ ਨੂੰ ਸਿਆਸੀ ਹਲਕੇ ਨਵ-ਬਸਤੀਆਨਾ ਢੰਗ ਕਹਿੰਦੇ ਹਨ। ਇਹ ਢੰਗ ਬਾਰੇ ਇੱਕ ਮਿਸਾਲ ਲਵੋ। ਸਾਡੀ ਹਕੂਮਤ ਕਣਕ ਦਾ ਮੁੱਲ ਆਪਣੇ ਆਪ ਤੈਅ ਨਹੀਂ ਕਰ ਸਕਦੀ। ਕਿਉਂ? ਕਿਉਂਕਿ ਇਸਨੇ ਸੰਸਾਰ ਵਪਾਰ ਸੰਸਥਾ ਨਾਲ ਖੇਤੀ ਬਾੜੀ ਬਾਰੇ ਇੱਕ ਸਮਝੌਤਾ (**Agreement on Agriculture-AoA**) ਕੀਤਾ ਹੋਇਆ ਹੈ। ਇਸ ਸਮਝੌਤੇ 'ਚ ਬੱਝੀ ਸਾਡੀ ਸਰਕਾਰ ਹੁਣ ਅਮਰੀਕਾ ਦੀਆਂ ਲੇਲਕੜੀਆਂ ਕੱਢ ਰਹੀ ਹੈ ਤਾਂ ਕਿ ਉਹ ਇਨ੍ਹਾਂ ਨੂੰ ਕਣਕ ਦੀ ਕੀਮਤ ਬਦਲਣ ਦੀ ਆਗਿਆ ਦੇ ਦੇਵੇ। ਇਹ ਸਮਝੌਤਾ ਕਰਨ 'ਚ ਸੰਸਾਰ ਵਪਾਰ ਸੰਸਥਾ ਦਾ ਸਾਡਾ ਪਹਿਲਾ ਉਪ-ਡਾਇਰੈਕਟਰ ਜਨਰਲ ਅਨਵਾਰੂਲ ਹੋਡਾ ਕਹਿ ਰਿਹਾ ਹੈ ਕਿ ਅਮਰੀਕਾ ਨੂੰ ਮਨਾ ਲਵਾਂਗੇ। ਇਹ ਗੁਲਾਮੀ ਨਹੀਂ ਤਾਂ ਹੋਰ ਕੀ ਹੈ? ਸੰਸਾਰ ਬੈਂਕ ਪਾਣੀ ਨੂੰ ਵੀ ਪ੍ਰਾਈਵੇਟ ਬਹੁ-ਕੌਮੀ ਕੰਪਨੀਆਂ ਨੂੰ ਸੌਂਪਣ ਲਈ ਤੜਾਵਾਂ ਤੁੜਾ ਰਿਹਾ ਹੈ। ਇਹ ਬੈਂਕ ਦੇ ਇਸ਼ਾਰੇ 'ਤੇ ਨੱਚਦਿਆਂ ਕਾਂਗਰਸੀ ਮੁੱਖ ਮੰਤਰੀ ਸ਼ੀਲਾ ਦੀਕਸ਼ਿਤ ਦੀ ਕਮਾਂਡ ਵਾਲੇ ਦਿੱਲੀ ਜਲ ਬੋਰਡ ਨੇ ਦਿੱਲੀ 'ਚ ਪਾਣੀ ਸਪਲਾਈ ਕਰਨ ਦਾ ਠੇਕਾ ਪ੍ਰਾਈਵੇਟ ਕੰਪਨੀ ਨੂੰ ਦੇ ਦਿੱਤਾ ਹੋਇਆ ਹੈ। ਭਾਜਪਾ ਦੀ ਅਗਵਾਈ ਵਾਲੀ ਐਨ.ਡੀ.ਏ.ਸਰਕਾਰ ਨੇ ਵੀ ਛਤੀਸ਼ਗੜ੍ਹ ਦੇ 'ਸੀਓਨਾਥ' ਦਰਿਆ ਨੂੰ ਵਿਦੇਸ਼ੀ ਕੰਪਨੀ ਨਾਲ ਭਾਈਵਾਲ ਇੱਕ ਪ੍ਰਾਈਵੇਟ ਕੰਪਨੀ ਰਡਿਊਸ ਵਾਟਰ ਲਿਮਟਿਡ ਕੋਲ ਕਹਿਣੇ ਧਰ ਦਿੱਤਾ। ਇਹ ਕੰਪਨੀ ਅਗਲੇ 22 ਸਾਲ ਤੱਕ 23.6 ਕਿਲੋਮੀਟਰ ਖੇਤਰ ਵਿੱਚ ਇਸ ਦਰਿਆ ਦਾ ਪਾਣੀ ਆਪਣੀ ਮਰਜ਼ੀ ਅਨੁਸਾਰ ਵਰਤ ਸਕੇਗੀ। ਕੰਪਨੀ ਨੇ ਪਹਿਲੇ ਸਾਲ ਹੀ ਉੱਥੋਂ ਦੇ ਮੂਲ ਆਦਿ-ਵਾਸੀਆਂ ਨੂੰ ਦਰਿਆ'ਚ ਆਪਣਾ ਕੋਈ ਪਸ਼ੂ ਨਾ ਵਾੜਨ ਦਾ ਫਰਮਾਨ ਜਾਰੀ ਕਰ ਦਿੱਤਾ। ਵਿਦੇਸ਼ੀ ਸਰਮਾਏਦਾਰਾਂ ਪ੍ਰਤੀ ਵਫਾਦਾਰੀ ਦਾ ਸਬੂਤ ਦਿੰਦਿਆਂ ਵਿਦੇਸ਼ੀ ਪੂੰਜੀ ਨੂੰ ਹੋਰ ਖੇਤਰਾਂ 'ਚ ਖੁੱਲ੍ਹੀ ਛੁੱਟੀ ਦੇਣ ਦੇ ਨਾਲ ਹੀ ਸਾਡੇ ਦੇਸ਼ ਦੀ ਸੁਰੱਖਿਆ ਦੇ ਖੇਤਰ 'ਚ ਵੀ ਪੂੰਜੀ ਲਾਉਣ ਦੀ ਛੋਟ ਦੇ ਦਿੱਤੀ ਹੈ। ਹੁਣ ਸਾਡੇ ਦੇਸ਼ ਦੀ ਸੁਰੱਖਿਆ ਵੀ ਵਿਦੇਸ਼ੀ ਸ਼ਰਮਾਏਦਾਰ-ਸਾਮਰਾਜੀਆਂ 'ਤੇ ਨਿਰਭਰ ਹੋ ਜਾਵੇਗੀ। ਭੀੜ ਪੈਣ 'ਤੇ ਅਸੀਂ ਉਨ੍ਹਾਂ ਅੱਗੇ ਹੀ ਡੰਡੌਤ ਕਰਨ ਜੋਗਰੇ ਰਹਿ ਜਾਵਾਂਗੇ।

ਸੋ ਅਸੀਂ ਅੱਜ ਵੀ ਵਿਦੇਸ਼ੀ ਸਾਮਰਾਜੀ ਸਰਮਾਏਦਾਰਾਂ ਦੇ ਗੁਲਾਮ ਹਾਂ। ਸਾਡੇ ਹਾਕਮ ਉਨ੍ਹਾਂ ਦੇ ਕਰਿੰਦਿਆਂ ਦੇ ਤੌਰ 'ਤੇ ਕੰਮ ਕਰ ਰਹੇ ਹਨ। ਦੇਸ਼ ਦਾ ਧਨ-ਦੌਲਤ ਅਤੇ ਲੋਕਾਂ ਦੀ ਕਿਰਤ ਲੁਟਾਕੇ ਵਿਦੇਸ਼ੀਆਂ ਦੀਆਂ ਤਜੌਰੀਆਂ ਭਰਾ ਰਹੇ ਹਨ ਅਤੇ ਨਾਲ ਹੀ ਉਨ੍ਹਾਂ ਤੋਂ ਮਿਲਦੇ ਚੋਗੇ(ਹਿੱਸੇ-ਪੱਤੀ) **ਨਾਲ** ਆਪਣੀਆਂ ਤਜੌਰੀਆਂ ਵੀ ਭਰ ਰਹੇ ਹਨ।

**ਕਾਨੂੰਨ:** **ੳ.** ਝੂਠੇ ਪੁਲਸ ਮੁਕਾਬਲਿਆਂ ਦਾ ਜਿਉਂਦਾ ਜਾਗਦਾ ਸਬੂਤ ਪੰਜਾਬ ਪੁਲਿਸ ਦੇ ਇੱਕ ਐਸ.ਆਈ. ਸੁਰਜੀਤ ਸਿੰਘ ਦੇ ਕਬੂਲਨਾਮੇ ਤੋਂ ਮਿਲ ਜਾਂਦਾ ਹੈ। ਉਸਨੇ ਕਬੂਲ ਕੀਤਾ ਹੈ ਕਿ 'ਕੱਲੇ ਉਸਨੇ ਹੀ ਝੂਠੇ ਪੁਲਿਸ ਮੁਕਾਬਲੇ ਬਣਾਕੇ 80 ਕਤਲ ਕੀਤੇ ਹਨ।'

**ਅ. ਨਿਆਂ 'ਚ ਦੇਰੀ।** ਨਿਆਂ 'ਚ ਕੀਤੀ ਦੇਰੀ ਅਨਿਆਂ ਮੰਨਿਆ ਜਾਂਦਾ ਹੈ। ਪਰ ਮੁਕੱਦਮਿਆਂ ਦੇ ਨਿਬੇੜੇ ਦੀ ਹਾਲਤ ਦੇਖੋ। ਦੇਸ਼ ਦੀਆਂ ਅਦਾਲਤਾਂ 'ਚ ਲਗਭਗ 3 ਕਰੋੜ 20 ਲੱਖ ਮੁਕੱਦਮੇ ਫੈਸਲਿਆਂ ਦੀ ਉਡੀਕ 'ਚ ਹਨ। ਇਸ ਤੋਂ ਬਿਨਾਂ ਸੁਪਰੀਮ ਕੋਰਟ ਵਿੱਚ 53 ਹਜ਼ਾਰ 383 ਮੁਕੱਦਮੇ ਲਟਕ ਰਹੇ ਹਨ। ਪੰਜ ਸਾਲ ਤੋਂ ਵੱਧ ਸਮੇਂ ਤੋਂ ਲਟਕਦੇ ਮੁਕੱਦਮੇ ਕੁੱਲ ਮੁਕੱਦਮਿਆਂ ਦਾ 26% ਹਨ।

ਇਹ ਹੀ ਨਹੀਂ ਬਲਕਿ ਨਿਆਂ-ਪ੍ਰਣਾਲੀ ਵੀ ਦੋਸ਼-ਮੁਕਤ ਨਹੀਂ ਰਹੀ। ਪੰਜਾਬ ਅਤੇ ਹਰਿਆਣਾ ਹਾਈਕੋਰਟ ਦੀ ਸਾਬਕਾ ਜੱਜ ਨਿਰਮਲ ਯਾਦਵ 'ਤੇ ਹਾਲ ਤੱਕ ਰਿਸ਼ਵਤ ਦੇ ਦੋਸ਼ ਹੇਠ ਮੁਕੱਦਮਾ ਚੱਲ ਰਿਹਾ ਹੈ। ਅਜਿਹੀ ਹਾਲਤ 'ਚ ਨਿਆਂ ਦੀ ਆਸ ਮੱਧਮ ਹੋ ਜਾਂਦੀ ਹੈ। ਇਹ ਸਥਿਤੀ 'ਚ ਜੱਜ ਫੈਸਲਾ ਤਾਂ ਕਰ ਸਕਦੇ ਹਨ ਪਰ ਜ਼ਰੂਰੀ ਨਹੀਂ ਕਿ ਸਬੰਧਤ ਧਿਰ ਨਾਲ ਨਿਆਂ ਹੀ ਹੋਵੇ। ਸੁਪਰੀਮ ਕੋਰਟ ਅਤੇ ਹਾਈਕੋਰਟਾਂ ਦੀ ਗੱਲ ਤਾਂ ਛੱਡੋ, ਹੇਠਲੀਆਂ ਅਦਾਲਤਾਂ ਤੱਕ ਪਹੁੰਚ ਕਰਨਾ ਵੀ ਗਰੀਬ ਲਈ ਜੇ ਬਿਲਕੁਲ ਅਸੰਭਵ ਨਹੀਂ ਤਾਂ ਅਸੰਭਵ ਵਰਗੀ ਹਾਲਤ ਬਣ ਗਈ ਹੈ। ਮੁਕੱਦਮਿਆਂ ਦੀ ਪੈਰਵੀ ਇੰਨੀ ਬੋਝਲ ਅਤੇ ਮਹਿੰਗੀ ਹੋ ਗਈ ਹੈ ਕਿ ਨਿਆਂ ਹਾਸਲ ਕਰਨਾ ਆਮ ਆਦਮੀ ਦੇ ਵੱਸ ਤੋਂ ਬਾਹਰ ਹੋ ਚੁੱਕਾ ਹੈ।

**ਹਾਕਮਾਂ 'ਚ ਅਪਰਾਧੀਕਰਨ ਤੇ ਇਖਲਾਕੀ ਗਿਰਾਵਟ:** ਅਖਬਾਰੀ ਰਿਪੋਰਟਾਂ ਅਨੁਸਾਰ ਸਾਡੇ ਦੇਸ਼ 'ਤੇ ਹਕੂਮਤ ਕਰਨ ਵਾਲੀਆਂ ਰੰਗ-ਬਰੰਗੀਆਂ ਪਾਰਟੀਆਂ ਦੇ ਲਗਭਗ 30% ਐਮ.ਪੀ. ਅਤੇ ਐਮ.ਐਲ.ਏਆਂ 'ਤੇ ਅਪਰਾਧਿਕ ਮੁਕੱਦਮੇ ਚੱਲ ਰਹੇ ਹਨ। ਇਖਲਾਕੀ ਗਿਰਾਵਟ ਦੀ ਹੱਦ ਇੱਥੋਂ ਤੱਕ ਪਹੁੰਚ ਗਈ ਹੈ ਕਿ ਇੱਕ ਭਾਜਪਾਈ ਮੰਤਰੀ 'ਤੇ ਆਪਣੇ ਹੀ

ਮਰਦ ਨੌਕਰ ਨਾਲ ਬਦਫੈਲੀ ਕਰਨ ਦਾ ਦੋਸ਼ ਲੱਗਣ ’ਤੇ ਉਸਨੂੰ ਮੰਤਰੀ ਦਾ ਅਹੁਦਾ ਛੱਡਣਾ ਪਿਆ ਅਤੇ ਆਪਣਾ ਮੂੰਹ ਰੱਖਣ ਖਾਤਰ ਭਾਜਪਾ ਨੂੰ ਉਸਨੂੰ ਮੁਅੱਤਲ ਕਰਨਾ ਪਿਆ।

**ਅੰਧ-ਵਿਸ਼ਵਾਸ ਦਾ ਪ੍ਰਚੱਲਣ:** ਸਾਡੇ ਦੇਸ਼ ਅੰਦਰ ਅੰਧ-ਵਿਸ਼ਵਾਸਾਂ ਦਾ ਪ੍ਰਚੱਲਣ ਦਾ ਸ਼ਿਕਾਰ ਲੋਕ ਬਲੀਆਂ ਦੇ ਰਹੇ ਹਨ, ਝਾਰਖੰਡ ਦੇ ਛੋਟੇ ਜਿਹੇ ਸੂਬੇ ਅੰਦਰ ਸਾਲ ਅੰਦਰ 20 ਔਰਤਾਂ ਅੰਧ-ਵਿਸ਼ਵਾਸਾਂ ਕਰਕੇ ਹੀ ਕਤਲ ਕੀਤੀਆਂ ਜਾ ਰਹੀਆਂ ਹਨ, ਹੁਣੇ ਹੁਣੇ ਦੀ ਖਬਰ ਹੈ ਕਿ ਤਿੰਨ ਨੌਜਵਾਨਾਂ ਨੇ ਇੱਕ ਔਰਤ ਨੂੰ ਅਖੌਤੀ ਕਾਲੇ ਇਲਮ ਨਾਲ ਉਨ੍ਹਾਂ ਦਾ ਨੁਕਸਾਨ ਕਰਨ ਦਾ ਸ਼ੱਕ ਹੋਣ ਕਰਕੇ ਮਾਰ ਦਿੱਤਾ। ਤਾਜ਼ਾ ਰਿਪੋਰਟ ਹੈ ਕਿ ਕਰਨਾਟਕ ਦੇ ਸੂਬੇ ’ਚ ਅੰਧ-ਵਿਸ਼ਵਾਸ ਕਰਕੇ ਕਿਸੇ ਬਾਲੜੀ ਦਾ ਵਿਆਹ ਕਿਸੇ ਦੇਵੀ-ਦੇਵਤੇ ਨਾਲ ਕਰ ਦਿੱਤਾ ਜਾਂਦਾ ਹੈ। ਬਾਅਦ’ਚ ਉਸਨੂੰ ਸਾਰੀ ਉਮਰ ਵੇਸ਼ਵਾਗਮਨੀ ’ਚ ਧੱਕ ਦਿੱਤਾ ਜਾਂਦਾ ਹੈ ਭਾਵ ਦੇਵ-ਦਾਸੀ ਦੀ ਕੁਰੀਤੀ ਅਜੇ ਤੱਕ ਚਾਲੂ ਹੈ। ਟੈਲੀਵੀਜ਼ਨ ਰਾਹੀਂ ਇਨ੍ਹਾਂ ਅੰਧ-ਵਿਸ਼ਵਾਸਾਂ ਨੂੰ ਫੈਲਾਉਣ ਦੀ ਖੁੱਲ੍ਹੀ ਛੁੱਟੀ ਦਿੱਤੀ ਹੋਈ ਹੈ। ਮੰਤਰੀ ਅਤੇ ਨੇਤਾ ਆਦਿ ਵੋਟਾਂ ਦੀ ਲਲਕ ਖਾਤਰ ਤਰ੍ਹਾਂ-ਤਰ੍ਹਾਂ ਦੇ ਡੇਰਿਆਂ, ਗੁਰਦੁਆਰਿਆਂ, ਮੰਦਰਾਂ, ਮੱਠਾਂ, ਮਸੀਤਾਂ ਅਤੇ ਨਿੱਕੇ ਤੋਂ ਨਿੱਕੇ ਪਾਖੰਡੀ ਬਾਬਿਆਂ ਤੱਕ ਪਹੁੰਚ ਕਰਦੇ ਦੇਖੇ ਜਾ ਸਕਦੇ ਹਨ। ਅੰਧ-ਵਿਸ਼ਵਾਸ ਲੋਕਾਂ ਨੂੰ ਆਪਣੀ ਹਾਲਤ ਦੇ ਸਹੀ ਕਾਰਨਾਂ ਦੀ ਨਿਸ਼ਾਨਦੇਹੀ ਕਰਦਿਆਂ ਉਨ੍ਹਾਂ ਨੂੰ ਦੂਰ ਕਰਨ ਲਈ ਜੱਦੋਜਹਿਦ ਤੋਂ ਮੋੜਾ ਕਟਾਉਂਦੇ ਹਨ, ਇਸ ਲਈ ਇਹ ਗੱਲ ਹਾਕਮਾਂ ਦੇ ਫਿੱਟ ਬੈਠਦੀ ਹੈ। ਤਾਂਹੀਓਂ ਹਾਕਮ ਇਸਨੂੰ ਚਾਲੂ ਰਹਿਣ ਦੇ ਰਹੇ ਹਨ।

**ਸੋ ਕਿਸਾਨੀ, ਵਿੱਦਿਆ, ਔਰਤਾਂ, ਬਾਲਾਂ, ਗਰੀਬੀ ਤੇ ਭੁੱਖ-ਮਰੀ, ਬੇਘਰ ਤੇ ਸਹੂਲਤੋਂ ਸੱਖਣੇ, ਸਿਹਤ ਸਹੂਲਤਾਂ, ਵਿਦੇਸ਼ੀ ਕਰਜ਼ਾ, ਵਿਦੇਸ਼ੀ ਗੁਲਾਮੀ, ਝੂਠੇ ਪੁਲਿਸ ਮੁਕਾਬਲੇ, ਨਿਆਂ-ਪ੍ਰਣਾਲੀ, ਸਿਆਸਤ ਦਾ ਅਪਰਾਧੀਕਰਨ, ਨੇਤਾਵਾਂ ਦੀ ਨਿੱਜੀ ਇਖਲਾਕੀ ਗਿਰਾਵਟ, ਅੰਧ-ਵਿਸ਼ਵਾਸਾਂ ਦੀ ਹਨੇਰੀ ਵਰਗਾ ਸਾਰਾ ਕੁੱਝ ਸਾਡੇ ਦੇਸ਼ ਦੇ ਨਿੱਘਰੀ ਅਤੇ ਕਰੂਰ ਸਥਿਤੀ ਪੇਸ਼ ਕਰਦਾ ਹੈ। ਪਰ ਧਿਆਨ ਰਹੇ ਕਿ ਇਹ ਸਾਰਾ ਕੁੱਝ ਆਮ ਲੋਕਾਂ ਦੀ ਹਾਲਤ ਨੂੰ ਹੀ ਬੁਰੇ ਰੁਖ ਪ੍ਰਭਾਵਿਤ ਕਰ ਰਿਹਾ ਹੈ। ਸੋ ਕਿਰਤੀ (ਪਰ ਗਰੀਬ) ਧਿਰ ਇਨ੍ਹਾਂ ਹਾਕਮਾਂ ਦੇ ਰਾਜ-ਪ੍ਰਬੰਧ ਦੇ ਜੂਲੇ ਹੇਠ ਕਰਾਹ ਰਹੀ ਹੈ। ਇਸ ਦੇ ਉਲਟ ਅਮੀਰ, ਲੋਟੂ ਤੇ ਰਾਜ ਕਰਦੀ ਧਿਰ, ਉਹ ਕਿਸੇ ਵੀ ਸਿਆਸੀ ਪਾਰਟੀ ਨਾਲ ਸਬੰਧਤ ਕਿਉਂ ਨਾ ਹੋਵੇ, ਸੁੱਖ-ਸਹੂਲਤਾਂ ਮਾਣ ਰਹੀ ਹੈ। ਇਸ ਦੀਆਂ ਦੋ-ਤਿੰਨ ਉਦਾਹਰਣਾਂ ਇਹ ਹਨ ਕਿ ਭਾਜਪਾ ਦਾ ਸਾਬਕਾ ਮੰਤਰੀ 13 ਲੱਖ ਦੀ ਬੈਲਟ ਹੀ ਪਹਿਨਦਾ ਹੈ, ਸਾਡੇ ਪੰਜਾਬ ਦੇ ਮੁੱਖ-ਮੰਤਰੀ ਅਤੇ ਉਪ-ਮੁੱਖ ਮੰਤਰੀ ਦਾ ਤੇਲ ਦਾ ਹੀ ਰੋਜ਼ਾਨਾ ਖਰਚਾ ਇੱਕ ਲੱਖ ਰੁਪੈ ਹੈ। 27 ਰੁਪੈ ਖਰਚਣ ਵਾਲਾ ਗਰੀਬ ਨਹੀਂ ਦੀ ਗੱਲ ਕਹਿਣ ਵਾਲਾ ਮੌਨਟੇਕ ਸਿੰਘ ਆਹਲੂਵਾਲੀਆ ਆਪਣੇ ਯੋਜਨਾ ਭਵਨ ਦੀਆਂ ਦੋ ਲੈਟਰਿਨਾਂ (toilets) ਦੀ ਮੁਰੰਮਤ ’ਤੇ ਹੀ 35 ਲੱਖ ਰੁਪੈ ਖਰਚ ਕਰ ਦਿੰਦਾ ਹੈ। ਇਹੀ ਨਹੀਂ ਬਲਕਿ ਇਨ੍ਹਾਂ ਹਾਕਮਾਂ ਦਾ ਵਿਦੇਸ਼ਾਂ ਵਿੱਚ ਬਿਨਾ ਟੈਕਸ ਤਾਰਿਆਂ ਪਏ 356 ਅਰਬ ਡਾਲਰ ਦੇ ਧਨ (ਕਾਲੇ ਧਨ) ਬਾਰੇ ਤਾਂ ਪਰਦਾ ਲਹਿ ਚੁੱਕਿਆ ਹੈ ਅਤੇ ਹੋਊ ਹੋਰ ਵੀ। ਕਹਿਣ ਤੋਂ ਭਾਵ ਇਹ ਕਿ ਜੇਕਰ ਇਹ ਕਾਲਾ ਧਨ ਹੀ ਸਾਡੇ ਮੁਲਕ ’ਚ ਲਿਆਂਦਾ ਜਾਵੇ ਤਾਂ ਸਾਡੇ ਦੇਸ਼ ਜ਼ਿੰਮੇਂ ਚੜ੍ਹਿਆ ਸਾਰਾ ਕਰਜ਼ਾ ਲਾਹਿਆ ਜਾ ਸਕਦਾ ਹੈ। ਇਹ ਹੈ ਸਾਡੇ ਦੇਸ਼ ਦੇ ਅਮੀਰਾਂ ਅਤੇ ਕਿਰਤੀ ਪਰ ਗਰੀਬ ਧਿਰ ਦੀਆਂ ਦੋ ਵਿਰੋਧੀ ਜੀਵਨ ਹਾਲਤਾਂ ਤੇ ਇਸ ਰਾਜ-ਪ੍ਰਬੰਧ ਦਾ ਲੁਕਿਆ ਕਰੂਰ ਚਿਹਰਾ।**

ਇਸ ਕਰਕੇ ਭਗਤ ਸਿੰਘ ਨੇ ਅਗਾਊਂ ਚਿਤਾਵਨੀ ਦਿੰਦਿਆਂ ਲਿਖਿਆ ਸੀ “ਮੈਨੂੰ ਕੋਈ ਸ਼ੱਕ ਨਹੀਂ ਕਿ ਭਾਰਤ ਇੱਕ ਦਿਨ ਜ਼ਰੂਰ ਆਜ਼ਾਦ ਹੋ ਜਾਏਗਾ, ਪਰ ਮੈਨੂੰ ਖਦਸ਼ਾ ਹੈ ਕਿ ਗੋਰੇ ਸਾਹਿਬਾਂ ਦੀ ਥਾਂ ਭੂਰੇ ਸਾਹਿਬ ਆ ਜਾਣਗੇ ਅਤੇ ਦੇਸ਼ ਦੇ ਲੋਕਾਂ ਤੇ ਖਾਸ ਕਰਕੇ ਫੈਕਟਰੀਆਂ ਵਿੱਚ ਕੰਮ ਕਰਦੇ ਮਜ਼ਦੂਰਾਂ ਤੇ ਖੇਤਾਂ ’ਚ ਕੰਮ ਕਰਦੇ ਕਿਸਾਨਾਂ-ਕਾਮਿਆਂ ਦੀ ਲੁੱਟ ਬੰਦ ਨਹੀਂ ਹੋਵੇਗੀ।” ਭਾਵ ਕਿਰਤੀਆਂ ਦੀ ਹਾਲਤ ’ਚ ਕੋਈ ਫਰਕ ਨਹੀਂ ਆਵੇਗਾ। ਉਨ੍ਹਾਂ ਲਿਖਿਆ “ਕੀ ਲਾਲਾ (ਲਾਲਾ ਲਾਜਪਤ ਰਾਏ)ਜੀ ਦਾ ਇਹ ਮਨਸ਼ਾ ਹੈ ਕਿ ਹੁਣ ਤੇ ਅੰਗਰੇਜ਼ੀ ਹਕੂਮਤ ਦੇ ਵਿਰੁੱਧ ਹੀ ਇਨਕਲਾਬ ਕੀਤਾ ਜਾਵੇ ਅਤੇ ਤਾਕਤ ਅਮੀਰਾਂ ਦੇ ਹੱਥ ਦੇ ਦਿੱਤੀ ਜਾਵੇ ਅਤੇ ਕਰੋੜਾਂ ਆਦਮੀ ਇਸੇ ਤਰ੍ਹਾਂ! ਨਹੀਂ! ਨਹੀਂ! ਇਸ ਤੋਂ ਵਧਕੇ ਭੈੜੀ ਹਾਲਤ ਵਿੱਚ ਪਏ ਮਰਨ...। ਅਜਿਹਾ ਕਰਨਾ ਪਹਿਲੇ ਦਰਜੇ ਦੀ ਬੇਵਕੂਫੀ ਹੋਵੇਗੀ।” ਉਪਰੋਕਤ ਹਾਲਤਾਂ ਉਨ੍ਹਾਂ ਦੇ ਕਥਨਾਂ ਨੂੰ ਸੱਚ ਸਾਬਤ ਕਰ ਦਿੰਦੀਆਂ ਹਨ।

ਸੋ ਉੱਪਰ ਵਿਚਾਰੀਆਂ ਹਾਲਤਾਂ ਸਾਬਤ ਕਰ ਦਿੰਦੀਆਂ ਹਨ ਕਿ ਸਾਡੇ ਹਾਕਮਾਂ ਨੇ ਦੇਸ਼ ਅਤੇ ਲੋਕਾਂ ਦਾ ਵਿਕਾਸ ਨਹੀਂ ਕੀਤਾ, ਸਿਰਫ ਆਪਣੇ ਲਾਣੇ ਦਾ ਵਿਕਾਸ ਕੀਤਾ ਹੈ ਅਤੇ ਦੇਸ਼ ਅਤੇ ਲੋਕਾਂ ਦੀਆਂ ਹਰ ਸੱਧਰਾਂ ਨੂੰ ਕੁਚਲਦਿਆਂ ਉਨ੍ਹਾਂ ਨੂੰ ਵਿਨਾਸ਼ ਦੇ ਕੰਢੇ ਪਹੁੰਚਾਇਆ ਹੈ। ਭਗਤ ਸਿੰਘ ਦੇ ਸੁਪਨਿਆਂ ਨੂੰ ਮਿੱਟੀ ’ਚ ਮਿਲਾਇਆ ਹੈ। ਸੋ ਭਗਤ ਸਿੰਘ ਦੋਸ਼ੀ ਨਹੀਂ ਬਲਕਿ ਲੋਕਾਂ ਨੂੰ ਸੁਚੇਤ ਕਰਨ ਵਾਲੇ ਚਿੰਤਕਾਂ ਅਤੇ ਲੋਕਾਂ ਖਾਤਰ ਮਰ-ਮਿਟਣ ਵਾਲੇ ਕਰਮ-ਯੋਗੀਆਂ ਦੀ ਕਤਾਰ ’ਚ ਧਰੂ ਤਾਰੇ ਵਾਂਗ ਚਮਕ ਰਿਹਾ ਹੈ। ਲੋਕਾਂ ਦੇ ਜੇਕਰ ਦੋਸ਼ੀ ਹਨ ਤਾਂ ਇਹ ਹਨ ਸਾਡੇ ਹਾਕਮ। ਇਸੇ ਲਈ ਇਹ ਰੰਗ-ਬਰੰਗੇ “ਹਜੂਮ” ਦੀ ਭਗਤ ਸਿੰਘ ਨਾਲ ਢਿੱਡੋਂ ਦੁਸ਼ਮਣੀ ਹੈ। ਤਾਂਹੀਓਂ ਇਹ ਉਨ੍ਹਾਂ ਦੀ ਵਿਚਾਰਧਾਰਾ ਨੂੰ ਸਿਰਫ ਬੁੱਤ-ਪੂਜਣ ਤੱਕ ਸੀਮਤ ਕਰਕੇ ਉਨ੍ਹਾਂ ਨੂੰ ਦੁਬਾਰਾ ਫਾਂਸੀ ਦੇਣ ’ਤੇ ਤੁਲਿਆ ਹੋਇਆ ਹੈ।

ਆਓ! ਹਾਕਮਾਂ ਨੂੰ ਕਹੀਏ ਕਿ ਉਨ੍ਹਾਂ ਨੂੰ ਕੋਈ ਹੱਕ ਨਹੀਂ ਕਿ ਉਹ ਭਗਤ ਸਿੰਘ ਦੇ ਗਲ ਫੁੱਲਾਂ ਦੇ ਹਾਰ ਪਾਉਣ। ਭਗਤ ਸਿੰਘ ਦਾ ਜਨਮ ਦਿਨ ਮਨਾਉਣ ਦਾ ਹੱਕ ਸਿਰਫ ਤੇ ਸਿਰਫ ਲੋਕ-ਪੱਖੀ ਤਾਕਤਾਂ ਨੂੰ ਹੈ। ਪਰ ਉਨ੍ਹਾਂ ਨੂੰ ਵੀ ਸੋਚਣਾ ਚਾਹੀਦੈ ਕਿ ਇਸਦਾ ਕੀ ਅਰਥ ਹੋਵੇ। ਕੀ ਤਕੜਾ ਖਰਚਾ ਕਰਨਾ? ਨਹੀਂ। ਦੇਖੋ ਭਗਤ ਸਿੰਘ ਦੁਆਰਾ ਆਪਣੀ ਜੇਲ੍ਹ ਡਾਇਰੀ ਵਿੱਚ ਫਰਾਂਸਿਸਕੋ ਫਰੇਰੇ ਗੁਆਰਦਿਆਂ ਦੀਆਂ ਦਰਜ ਕੀਤੀਆਂ ਹੇਠ ਲਿਖਿਆਂ ਸਤਰਾਂ:

"ਮੈਂ ਆਪਣੇ ਦੋਸਤਾਂ ਨੂੰ ਇਹ ਵੀ ਆਖਣਾ ਚਾਹੂੰਗਾ ਕਿ ਉਹ ਮੇਰੇ ਸਬੰਧ ਵਿੱਚ ਘੱਟ ਤੋਂ ਘੱਟ ਖਰਚਾ ਕਰਨਗੇ ਜਾਂ ਬਿਲਕੁਲ ਹੀ ਖਰਚਾ ਨਹੀਂ ਕਰਨਗੇ,...ਮੈਂ ਚਾਹੂੰਗਾ ਕਿ ਕਿਸੇ ਵੀ ਮੌਕੇ ਤੇ ਮੇਰੀ ਕਬਰ ਦੇ ਨੇੜੇ ਜਾਂ ਦੂਰ ਕਿਸੇ ਵੀ ਕਿਸਮ ਦੇ ਰਾਜਨੀਤਿਕ ਜਾਂ ਧਾਰਮਿਕ ਪ੍ਰਦਰਸ਼ਨ ਨਾ ਕੀਤੇ ਜਾਣ, ਕਿਉਂਕਿ ਮੈਂ ਸਮਝਦਾ ਹਾਂ ਕਿ ਮਰੇ ਹੋਏ ਦੇ ਵਾਸਤੇ **ਖਰਚ ਕੀਤੇ ਜਾਣ ਵਾਲੇ ਸਮੇਂ ਦਾ ਵਧੀਆ ਪ੍ਰਯੋਗ** ਉਹਨਾਂ ਲੋਕਾਂ ਦੀਆਂ ਜੀਵਨ ਹਾਲਤਾਂ ਨੂੰ ਸੁਧਾਰਨ ਵਿੱਚ ਕੀਤਾ ਜਾ ਸਕਦਾ ਹੈ, ਜਿਹਨਾਂ ਵਿੱਚੋਂ ਬਥੇਰਿਆਂ ਨੂੰ ਇਸ ਦੀ ਭਾਰੀ ਲੋੜ ਹੈ।"

ਜੱਦੋਜਹਿਦਾਂ'ਚ ਸ਼ਹੀਦ ਹੋਣ ਵਾਲੇ ਸਾਥੀਆਂ ਦੀਆਂ ਅਸਥੀਆਂ ਭਗਤ ਸਿੰਘ, ਰਾਜਗੁਰੂ ਅਤੇ ਸਾਥੀ ਸੁਖਦੇਵ ਦੀ ਸਮਾਧ 'ਤੇ ਹੁਸੈਨੀਵਾਲਾ ਬਾਰਡਰ ਵਿਖੇ ਤਾਰਨ ਵਰਗੀ ਧਾਰਮਿਕ ਬਿਰਤੀ ਬਾਰੇ ਸਾਨੂੰ ਸੋਚਣਾ ਚਾਹੀਦਾ ਹੈ। ਧਾਰਮਿਕ ਧਾਮ ਦੀ ਬੇਹੁਰਮਤੀ ਕਰਨ 'ਤੇ ਜਿਵੇਂ ਧਾਰਮਿਕ ਸ਼ਰਧਾਲੂ ਭਾਵੁਕ ਹੋ ਜਾਂਦੇ ਹਨ, ਕੀ ਅਸੀਂ ਉਸੇ ਤਰ੍ਹਾਂ ਭਗਤ ਸਿੰਘ ਦੇ ਬੁੱਤ ਤੋੜਣ 'ਤੇ ਭਾਵੁਕ ਨਹੀਂ ਹੁੰਦੇ? ਬੁੱਤ ਤੋੜਨ 'ਤੇ ਪ੍ਰਤੀਕਰਮ ਆਪਣੇ ਥਾਂ ਠੀਕ ਹੈ ਪਰ ਉਨ੍ਹਾਂ ਦੀ ਵਿਚਾਰਧਾਰਾ 'ਤੇ ਹੁੰਦੇ ਹਮਲੇ ਵੇਲੇ ਸਾਡੇ ਵੱਲੋਂ ਘੱਟ ਪ੍ਰਤੀਕਰਮ ਕਿਉਂ ਹੁੰਦਾ ਹੈ?, ਇਹ ਘਾਟ ਸਾਨੂੰ ਦੂਰ ਕਰਨੀ ਪਵੇਗੀ। ਭਗਤ ਸਿੰਘ ਨੇ ਅਨੁਸ਼ੀਲਨ ਸੰਮਤੀ, ਜਿਹੜੀ ਕਿ ਧਾਰਮਿਕ ਬਿਰਤੀ ਵਾਲੀ ਸੀ, ਪਰ ਅੰਗਰੇਜ਼ਾਂ ਵਿਰੁੱਧ ਅੰਦੋਲਨ ਕਰ ਰਹੀ ਸੀ, ਨੂੰ ਛੱਡਿਆ ਨਹੀਂ ਬਲਕਿ ਆਪਣੇ ਨਾਲ ਮਿਲਾਕੇ ਸਮਾਜਵਾਦੀ ਰਾਹ 'ਤੇ ਤੋਰਿਆ ਸੀ। ਕਹਿਣ ਤੋਂ ਭਾਵ ਕਿ ਸਾਨੂੰ ਤਰਕਸ਼ੀਲਤਾ ਅਨੁਸਾਰ ਸੁਤੰਤਰ ਸੋਚ ਸੋਚਦਿਆਂ ਅਤੇ ਆਪਣੇ ਦਿਮਾਗਾਂ 'ਚੋਂ ਤੰਗਨਜ਼ਰੀ ਦੀ ਉੱਲੀ ਲਾਹਕੇ ਚੱਲ ਰਹੀਆਂ ਜੱਦੋਜਹਿਦਾਂ ਨੂੰ ਇੱਕਮੁੱਠ ਕਰਨਾ ਪਵੇਗਾ।

**ਮੁਕਦੀ ਗੱਲ ਇਹ ਹੈ ਕਿ ਸਾਨੂੰ ਭਗਤ ਸਿੰਘ ਨੂੰ ਉਸਦੇ ਬੁੱਤਾਂ 'ਚੋਂ ਨਹੀਂ ਬਲਕਿ ਉਸਦੀ ਵਿਚਾਰਧਾਰਾ 'ਚੋਂ ਲੱਭਣਾ ਚਾਹੀਦਾ ਹੈ ਅਤੇ ਇਸ ਵਿੱਚੋਂ ਨਿਕਲਦੀ ਨਸੀਹਤ ਅਤੇ ਸੰਘਰਸ਼ੀਲ ਪ੍ਰੇਰਨਾ ਨੂੰ ਲੋਕਾਂ ਤੱਕ ਪਹੁੰਚਾਉਂਦਿਆ ਚੇਤੰਨ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਕਰਨਾ ਹੀ ਸਹੀ ਮਾਅਨਿਆਂ 'ਚ ਭਗਤ ਸਿੰਘ ਦਾ ਜਨਮ ਦਿਨ ਮਨਾਉਣਾ ਕਹਿਲਾ ਸਕਦਾ ਹੈ।**

**ਸਰੋਤ:** ਇਨਕਲਾਬੀ ਸਾਡਾ ਰਾਹ,The Hindu, ਪੰਜਾਬੀ ਟ੍ਰਿਬਿਊਨ, ਤਰਕਸ਼ੀਲ ਮੈਗਜ਼ੀਨ-2006,ਕਿਤਾਬਾਂ: ਭਗਤ ਸਿੰਘ ਦੀ ਲੋੜਵੰਦੀ,ਸ਼ਹੀਦ ਭਗਤ ਸਿੰਘ ਅਤੇ ਉਸਦੇ ਸਾਥੀਆਂ ਦੀਆਂ ਲਿਖਤਾਂ।

**ਮੋ:98769-53561**

## *ਧਰਮ ਬਨਾਮ ਮਾਨਸਿਕ ਗੁਲਾਮੀ*

ਧਰਮ ਆਖਦੇ ਬੰਦੇ ਨੂੰ ਸਵਸਥ ਕਰਦਾ,
ਪਰ ਧਾਰਮਿਕ ਬੰਦੇ ਤੋਂ ਜਿਆਦਾ ਕੋਈ ਬਿਮਾਰ ਹੈਨੀ।
ਮਾਲ਼ਾ ਫੇਰਕੇ ਸਾਲਾਂ ਬੱਧੀ ਦੇਖ ਲਈ ਹੈ,
ਫੇਰ ਵੀ ਮਾਲ਼ਾ ਨੂੰ ਛੱਡਣ ਲਈ ਤਿਆਰ ਹੈਨੀ।
ਧਰਮ ਦੇ ਨਾਂ ਤੇ ਬੰਦਾ, ਬੰਦੇ ਦਾ ਕਤਲ ਕਰਦਾ,
ਮਨੁੱਖੀ ਕਦਰਾਂ-ਕੀਮਤਾਂ ਦਾ ਰਿਹਾ ਸਤਿਕਾਰ ਹੈਨੀ।
ਸਵਰਗ ਪਾਣ ਖਾਤਰ ਧਰਤੀ ਨੂੰ ਨਰਕ ਬਣਾ ਦਿੱਤਾ,
ਪਰ ਸਵਰਗ ਦਾ ਲੱਭਿਆ ਏਸਨੂੰ ਦੁਆਰ ਹੈਨੀ।
ਧਰਮ ਦੇ ਠੇਕੇਦਾਰਾਂ ਜੋ ਲੋਕਾਂ ਵਿੱਚ ਖੜ੍ਹੀ ਕੀਤੀ,
ਦੁਨੀਆਂ 'ਚ ਏਸ ਤੋਂ ਵੱਡੀ ਕੋਈ ਦੀਵਾਰ ਹੈਨੀ।
ਵੋਟਾਂ ਮੰਗੇ ਬਿਨਾਂ ਧਰਮ ਦੇ ਨਾਂ ਉੱਤੇ,
ਅੱਜ ਕੱਲ ਬਣਦੀ ਕੋਈ ਸਰਕਾਰ ਹੈਨੀ।
ਇਹ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਕਰਦਾ,
ਹੋਰ ਧਰਮ ਨਾਲ ਸਾਡੀ ਕੋਈ ਤਕਰਾਰ ਹੈਨੀ।
ਧਰਮ ਦੀ ਬੇੜੀ ਨੇ ਇੱਕ ਦਿਨ ਡੁੱਬ ਜਾਣਾ,
ਕਿਉਂਕਿ ਪਾਸ ਏਸਦੇ ਤਰਕਸ਼ੀਲਤਾ ਦਾ ਪਤਵਾਰ ਹੈਨੀ।

**ਕੁਲਵਿੰਦਰ ਨਗਾਰੀ, ਖਰੜ**
**98880-51855**

**ਧੰਨਵਾਦ**

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:), ਪੰਜਾਬੀ ਸਾਹਿਤ ਸਭਾ, ਨਵੀਂ ਦਿੱਲੀ ਦਾ, ਪੰਜਾਬ ਵਿੱਚ ਸਥਿਤ ਆਪਣੀਆਂ ਲਾਇਬ੍ਰੇਰੀਆਂ ਲਈ ਸੁਸਾਇਟੀ ਦੀਆਂ ਤਿੰਨ ਪ੍ਰਕਾਸ਼ਨਾਵਾਂ - ਮਿੱਟੀ ਤੋਂ ਮਨੁੱਖ ਤੱਕ, ਮਨੋਰੋਗ-ਕਾਰਨ ਅਤੇ ਇਲਾਜ, ਤੇ ਦੇਵ ਪੁਰਸ਼ ਹਾਰ ਗਏ ਦੇ ਹਰ ਇੱਕ ਦੇ 204 ਸੈੱਟ (612 ਪੁਸਤਕਾਂ) ਖਰੀਦਣ ਤੇ, ਬਹੁਤ-ਬਹੁਤ ਧੰਨਵਾਦ ਕਰਦੀ ਹੈ।

ਲੜੀ-4

ਕੁਦਰਤ ਦੇ ਭੇਤਾਂ ਦੀ ਗੱਲ

# ਬ੍ਰਹਿਮੰਡ ਯਾਤਰਾ

**ਡਾ. ਅਵਤਾਰ ਸਿੰਘ ਢੀਂਡਸਾ**



ਦੋਸਤੋ, ਅਸੀਂ ਸ਼ੁੱਕਰ ਗ੍ਰਹਿ ਨੂੰ ਨੇੜਿਓਂ ਵੇਖ ਲਿਆ, ਜਰਾ ਕੁ ਪਿੱਛੇ ਮੁੜ ਕੇ ਵੇਖੋ... ਸਾਡੀ ਧਰਤੀ ਤਾਂ ਤਾਰਿਆਂ ਵਿੱਚ ਹੀ ਅਲੋਪ ਹੋ ਗਈ ਹੈ ਅਤੇ ਚੰਦ ਮਾਮਾ ਵੀ ਕਿਧਰੇ ਨਜ਼ਰ ਨਹੀਂ ਆਉਂਦਾ, ਪ੍ਰੰਤੂ ਜਰਾ ਕੁ ਧਿਆਨ ਨਾਲ




ਵੇਖੋ... ਔਹ ਸਾਹਮਣੇ... ਦਾਤੀ ਦੇ ਅਕਾਰ ਦਾ ਇੱਕ ਹੋਰ ਚੰਦਰਮਾ ਦਾ ਭੁਲੇਖਾ ਪਾਉਂਦਾ ਅਕਾਰ ਸਾਨੂੰ ਨਜ਼ਰ ਆ ਰਿਹਾ ਹੈ। ਇਹ ਬੁੱਧ ਗ੍ਰਹਿ ਹੈ... ਇਸ ਦਾ ਨਾਮ ਰੋਮ ਸੱਭਿਅਤਾ ਦੁਆਰਾ ਮਿਥਿਆ ਵਣਜ-ਵਪਾਰ ਅਤੇ ਦੇਵਤਿਆਂ ਨੂੰ ਤੇਜ਼ੀ ਨਾਲ ਸੁਨੇਹੇ ਪਹੁੰਚਾਉਣ ਵਾਲੇ 'ਮਰਕਰੀ' ਦੇ ਨਾਮ ਕਾਰਨ ਰੱਖਿਆ ਗਿਆ ਹੈ। ਪ੍ਰੰਤੂ ਯੂਨਾਨੀਆਂ ਨੇ ਇਸ ਨੂੰ ਦੋ ਨਾਮ ਦਿੱਤੇ- 'ਅਪੋਲੋ', ਜਦੋਂ ਇਹ ਸਵੇਰ ਦੇ ਤਾਰੇ ਵਜੋਂ ਚੜ੍ਹਦਾ... ਅਤੇ 'ਹਰਮੇਸ' ਜਦੋਂ ਇਹ ਸ਼ਾਮ ਦੇ ਤਾਰੇ ਵਜੋਂ ਨਜ਼ਰ ਆਉਂਦਾ।

ਸਾਥੀਓ, ਬੁੱਧ ਇੱਕ ਪਥਰੀਲਾ ਗ੍ਰਹਿ ਹੈ, ਜਿਸ ਉੱਪਰ ਧਰਤੀ ਵਾਂਗ ਹੀ ਤੁਰਿਆ ਫਿਰਿਆ ਜਾ ਸਕਦਾ ਹੈ। ਸੂਰਜ ਤੋਂ ਲਗਭਗ 5 ਕਰੋੜ 79 ਲੱਖ ਕਿਲੋਮੀਟਰ ਦੀ ਦੂਰੀ ਦੇ ਹਿਸਾਬ ਨਾਲ ਇਹ ਪਹਿਲਾ ਗ੍ਰਹਿ ਹੈ। ਧਰਤੀ ਤੋਂ ਦੂਰੀ ਪੁੱਛਦੇ ਹੋ... ਸੂਰਜ ਦੁਆਲੇ ਚੱਕਰ ਕੱਢਦਾ ਇਹ ਧਰਤੀ ਤੋਂ ਲਗਭਗ 8 ਕਰੋੜ 23 ਲੱਖ ਕਿਲੋਮੀਟਰ ਨੇੜੇ ਆ ਜਾਂਦਾ ਹੈ ਅਤੇ ਜਦੋਂ ਸੂਰਜ ਦੇ ਦੂਜੇ ਪਾਸੇ ਭਾਵ ਧਰਤੀ ਤੋਂ ਸਭ ਤੋਂ ਜਿਆਦਾ ਦੂਰੀ ਤੇ ਤਾਂ ਇਹ ਦੂਰੀ ਹੋ ਜਾਂਦੀ ਹੈ ਤਕਰੀਬਨ 22 ਕਰੋੜ 10 ਲੱਖ ਕਿਲੋਮੀਟਰ। ਪਰ ਜੋਤਿਸ਼ ਨੂੰ ਇਹਨਾਂ ਦੂਰੀਆਂ ਨਾਲ ਕੋਈ ਮਤਲਬ ਨਹੀਂ... ਉਹਨਾਂ ਲਈ ਤਾਂ ਬੁੱਧ ਦਾ ਪ੍ਰਭਾਵ ਸਾਰਾ ਸਾਲ ਇੱਕੋ ਜਿੰਨਾ ਹੀ ਪੈਂਦਾ ਰਹਿੰਦਾ ਹੈ!!! ਇਸ ਤੋਂ ਹੀ ਸਿੱਧ ਹੁੰਦਾ ਹੈ ਕਿ ਜੋਤਿਸ਼ ਦਾ ਵਿਗਿਆਨ ਨਾਲ ਦੂਰ ਦਾ ਵੀ ਵਾਸਤਾ ਨਹੀਂ ਹੈ।

ਹੁਣ ਤੁਹਾਡੇ ਵਿੱਚੋਂ ਕੁੱਝ ਸਾਥੀ ਕਾਹਲ ਕਰ ਰਹੇ ਹੋਣਗੇ ਕਿ ਸਾਨੂੰ ਹੁਣ ਬੁੱਧ ਗ੍ਰਹਿ ਉੱਪਰ ਉਤਾਰੋਗੇ, ਕਿ ਨਹੀਂ। ਅਸੀਂ ਉਤਰਾਂਗੇ ਪਰ ਬਹੁਤ ਥੋੜੇ ਸਮੇਂ ਲਈ... ਕਾਰਣ ਜਾਣਨਾ ਚਾਹੁੰਦੇ ਹੋ... ਸੁਣੋ... ਸਾਡੀ ਧਰਤੀ ਸੂਰਜ ਤੋਂ ਲੱਗਭੱਗ 15 ਕਰੋੜ ਕਿਲੋਮੀਟਰ ਦੂਰ ਹੈ ਅਤੇ ਸਾਡੀ ਧਰਤੀ ਉੱਪਰ ਦਿਨ ਦਾ ਤਾਪਮਾਨ ਵੱਧ ਤੋਂ ਵੱਧ (ਅਰਬ ਦੇਸ਼ਾਂ) ਵਿੱਚ 57 ਦਰਜੇ ਸੈਂਟੀਗ੍ਰੇਡ ਤੱਕ ਹੋ ਜਾਂਦਾ ਹੈ। ਕਿਉਂਕਿ ਬੁੱਧ ਧਰਤੀ ਦੇ ਮੁਕਾਬਲੇ ਸੂਰਜ ਦੇ ਬਹੁਤ ਨੇੜੇ ਹੈ ਅਤੇ ਇਥੇ ਵਾਯੂਮੰਡਲ ਵੀ ਨਾ-ਮਾਤਰ ਹੈ। ਸਿੱਟੇ ਵਜੋਂ ਇਥੇ ਦਾ ਤਾਪਮਾਨ ਦਿਨ ਵੇਲੇ ਲਗਭਗ 427 ਦਰਜੇ ਸੈਂਟੀਗ੍ਰੇਡ ਹੋ ਜਾਂਦਾ ਹੈ ਅਤੇ ਰਾਤ ਦਾ ਤਾਪਮਾਨ ਮਨਫੀ (–) 173 ਦਰਜੇ ਸੈਂਟੀਗ੍ਰੇਡ ਤੱਕ ਥੱਲੇ ਪਹੁੰਚ ਜਾਂਦਾ ਹੈ ਕਿਉਂਕਿ ਸੂਰਜ ਦੀ ਗਰਮੀ ਨੂੰ ਸਾਂਭਣ ਲਈ ਇਸ ਕੋਲ ਵਾਯੂਮੰਡਲ ਹੀ ਨਹੀਂ ਹੈ। ਤਾਪਮਾਨ ਦੇ ਇਹਨਾਂ ਦੋਵੇਂ ਦਰਜਿਆਂ ਉੱਪਰ ਕੋਈ ਵੀ ਪਸ਼ੂ, ਪੰਛੀ ਜਾਂ ਦਰੱਖਤ ਆਦਿ ਜੀਵਤ ਨਹੀਂ ਰਹਿ ਸਕਦਾ। ਸੋ ਬੁੱਧ, ਜਿਸ ਵੱਲ ਅਸੀਂ ਜਾ ਰਹੇ ਹਾਂ, ਉਸ ਉੱਪਰ ਜੀਵਨ ਦੀਆਂ ਸੰਭਾਵਨਾਵਾਂ ਬਿਲਕੁਲ ਵੀ ਨਹੀਂ ਹਨ। ਸੂਰਜੀ ਪਰਿਵਾਰ ਵਿੱਚ ਦੂਜੇ ਗ੍ਰਹਿਆਂ ਉੱਪਰ 'ਏਲੀਅਨਜ਼' ਦੀ ਥਿਊਰੀ ਆਪਣੇ ਆਪ ਫੇਲ੍ਹ ਹੋ ਜਾਂਦੀ ਹੈ।

ਅਸੀਂ ਹੁਣ ਬੁੱਧ ਦੇ ਨੇੜੇ ਪਹੁੰਚ ਰਹੇ ਹਾਂ। ਬੁੱਧ ਵੀ ਸਾਡੇ ਚੰਦ ਵਾਂਗੂੰ ਕਲਾਵਾਂ ਲਾਉਂਦਾ ਹੈ ਭਾਵ ਇਸਦੇ ਚਮਕਦਾਰ ਹਿੱਸੇ ਦਾ ਆਕਾਰ ਪਹਿਲਾਂ ਵਧਦਾ ਰਹਿੰਦਾ ਹੈ ਅਤੇ ਫਿਰ ਘਟਦਾ ਰਹਿੰਦਾ ਹੈ। ਦੋਸਤੋ, ਗ੍ਰਹਿਆਂ ਦੀਆਂ ਇਹਨਾਂ ਕਲਾਵਾਂ ਕਰਕੇ ਹੀ ਇਸ ਨਿਯਮ ਦਾ ਭਾਂਡਾ 'ਗੈਲਿਲੀਓ' ਨੇ ਭੰਨਿਆ ਸੀ ਕਿ ਸੂਰਜ ਧਰਤੀ ਦੁਆਲੇ ਘੁੰਮਦਾ ਹੈ। ਜਦੋਂ ਚਮਕਦਾਰ ਹਿੱਸੇ ਦਾ ਆਕਾਰ ਸਭ ਤੋਂ ਪਤਲਾ




ਭਾਵ ਦਾਤੀ/ਦਾਤਰ ਵਰਗਾ ਹੁੰਦਾ ਹੈ ਉਸ ਸਮੇਂ ਇਹ ਧਰਤੀ ਦੇ ਨੇੜੇ ਹੁੰਦਾ ਹੈ ਅਤੇ ਜਦੋਂ ਚਮਕਦਾਰ ਹਿੱਸੇ ਦਾ ਆਕਾਰ ਸਭ ਤੋਂ ਛੋਟਾ ਪਰ ਗੋਲਾਕਾਰ ਹੋਵੇ ਉਦੋਂ ਇਹ ਧਰਤੀ ਤੋਂ ਦੂਰ ਸੂਰਜ ਦੇ ਉਹਲੇ ਹੋਣ ਵਾਲਾ ਹੁੰਦਾ ਹੈ। ਜਦੋਂ ਪੂਰਨ ਰੂਪ ਵਿੱਚ ਇਹ ਸੂਰਜ ਦੇ ਉਹਲੇ ਚਲਾ ਜਾਂਦਾ ਹੈ ਤਾਂ ਜੋਤਿਸ਼ ਦੀ ਭਾਸ਼ਾ ਵਿੱਚ ਇਸਨੂੰ 'ਤਾਰਾ ਲੱਗਣਾ' ਵੀ ਆਖਦੇ ਹਨ।

ਬੁੱਧ ਦੀ ਇਕ ਹੋਰ ਅਕਾਸ਼ੀ ਖੇਡ ਬਾਰੇ ਦੱਸਣਾ ਨਾ ਭੁੱਲ ਜਾਈਏ, ਉਹ ਹੈ ਬੁੱਧ-ਪਾਰਗਮਨ। ਇਸਦਾ ਜ਼ਿਕਰ ਜੋਤਿਸ਼ ਦੀਆਂ ਕਿਤਾਬਾਂ ਵਿੱਚ ਵੀ ਨਹੀਂ ਹੈ। ਸਮਝਣ ਲਈ ਅਸੀਂ ਗ੍ਰਹਿਣ ਦਾ ਸਹਾਰਾ ਲਵਾਂਗੇ। ਗ੍ਰਹਿਣ ਉਦੋਂ ਲੱਗਦਾ ਹੈ ਜਦੋਂ ਦੋ ਇਕੋ ਜਿਹੇ ਅਕਾਰ ਦੀਆਂ ਵਸਤੂਆਂ ਇਕ ਦੂਜੇ ਦੇ ਸਾਹਮਣੇ ਆ ਜਾਣ ਅਤੇ ਇੱਕ ਵਸਤੂ ਦੂਜੀ ਨੂੰ ਲਗਭਗ ਪੂਰੀ ਤਰ੍ਹਾਂ ਢੱਕ ਲਵੇ ਜਿਵੇਂ ਸੂਰਜ ਦੀ ਟਿੱਕੀ ਸਾਹਮਣੇ ਚੰਦ ਦੇ ਆਉਣ ਨਾਲ ਸੂਰਜ ਗ੍ਰਹਿਣ ਲੱਗਦਾ ਹੈ। ਗ੍ਰਹਿਣ ਸਮੇਂ ਚੰਦ ਦੀ ਛਾਂ ਧਰਤੀ ਉੱਪਰ ਪਹੁੰਚ ਜਾਂਦੀ ਹੈ। ਪਰ ਜਦੋਂ ਇੱਕ



ਵੱਡੇ ਅਕਾਰ ਦੀ ਵਸਤੂ ਦੇ ਸਾਹਮਣੇ ਤੋਂ ਇੱਕ ਛੋਟੇ ਅਕਾਰ ਦੀ ਵਸਤੂ ਲੰਘੇ ਤਾਂ ਇਸਨੂੰ ਪਾਰਗਮਨ ਕਿਹਾ ਜਾਂਦਾ ਹੈ ਜਿਵੇਂ ਸੂਰਜ ਦੀ ਟਿੱਕੀ ਸਾਹਮਣੇ ਤੋਂ ਇੱਕ ਪੰਛੀ ਉੱਡਦਾ ਲੰਘ ਜਾਵੇ। ਇਸੇ ਤਰ੍ਹਾਂ ਸੂਰਜ ਦੀ ਵੱਡੀ ਟਿੱਕੀ ਸਾਹਮਣੇ ਤੋਂ ਜਦੋਂ ਬੁੱਧ ਲੰਘਦਾ ਹੈ ਤਾਂ ਇਸਨੂੰ ਬੁੱਧ-ਪਾਰਗਮਨ ਆਖਦੇ ਹਨ। ਭਾਵ ਬੁੱਧ ਗ੍ਰਹਿ ਦੀ ਛਾਂ ਧਰਤੀ ਉੱਪਰ ਨਹੀਂ ਪਹੁੰਚਦੀ। ਕਿਉਂਕਿ ਬੁੱਧ ਦਾ ਅਕਾਰ ਸੂਰਜ ਦੇ ਅਕਾਰ ਦਾ 158ਵਾਂ ਹਿੱਸਾ ਹੈ। ਇਸੇ ਕਰਕੇ ਇਸ ਵਰਤਾਰੇ ਦਾ ਜੋਤਿਸ਼ੀਆਂ ਨੂੰ ਵੀ ਪਤਾ ਨਹੀਂ ਲੱਗਦਾ, ਪ੍ਰੰਤੂ ਜਦੋਂ ਇਸ ਦਾ ਜ਼ਿਕਰ ਵਿਗਿਆਨੀਆਂ ਦੁਆਰਾ ਅਖਬਾਰਾਂ ਅਤੇ ਟੈਲੀਵਿਜ਼ਨ ਆਦਿ ਵਿੱਚ ਕੀਤਾ ਜਾਂਦਾ ਹੈ, ਬੱਸ ਜੋਤਿਸ਼ੀਆਂ ਦੁਆਰਾ ਦੁਨੀਆਂ ਨੂੰ ਡਰਾਉਣ ਦੀ ਕਹਾਣੀ ਸ਼ੁਰੂ ਹੋ ਜਾਂਦੀ ਹੈ। ਪਿਛਲਾ ਬੁੱਧ-ਪਾਰਗਮਨ ਮਈ 2003 ਅਤੇ ਨਵੰਬਰ 2006 ਵਿੱਚ ਲੱਗਿਆ ਸੀ ਅਤੇ ਅਗਲਾ ਪਾਰਗਮਨ ਮਈ 2049 ਵਿੱਚ ਅਤੇ ਨਵੰਬਰ 2052 ਵਿੱਚ ਲੱਗੇਗਾ। ਦਸੰਬਰ 3, 2133 ਬੁੱਧ ਸੂਰਜ ਦੇ ਓਹਲੇ ਹੋ ਜਾਵੇਗਾ।

ਪ੍ਰੰਤੂ ਧਰਤੀ ਉਪਰੋਂ ਇਹ ਨਜ਼ਾਰਾ ਸਿਰਫ਼ ਸਵੇਰੇ ਜਾਂ ਸ਼ਾਮ ਕੇਵਲ ਦੂਰਬੀਨ ਰਾਹੀਂ ਹੀ ਵੇਖ ਸਕਦੇ ਹਾਂ, ਪ੍ਰੰਤੂ ਹੁਣ ਤਾਂ ਇਹ ਵੀ ਸੰਭਵ ਨਹੀਂ ਕਿਉਂਕਿ ਧਰਤੀ ਉੱਪਰ ਹਵਾ ਪ੍ਰਦੂਸ਼ਣ ਕਾਰਨ, ਸਵੇਰੇ ਸ਼ਾਮ ਧਰਤੀ ਦੇ ਨੇੜੇ ਦਾ ਦਿਸਹੱਦਾ ਵੇਖਣਾ ਮੁਸ਼ਕਿਲ ਹੋ ਗਿਆ ਹੈ ਭਾਵ ਬੁੱਧ ਤੋਂ ਵਾਪਸ ਪਰਤੀ ਹੋਈ ਸੂਰਜ ਦੀ ਰੋਸ਼ਨੀ ਹੁਣ ਸਾਡੇ ਤੱਕ ਨਹੀਂ ਪਹੁੰਚਦੀ। ਫਿਰ ਬੁੱਧ ਗ੍ਰਹਿ ਦਾ ਅਸਰ ਧਰਤੀ ਅਤੇ ਮਨੁੱਖਾਂ ਉੱਪਰ ਕਿਵੇਂ ਪਹੁੰਚ ਸਕਦਾ ਹੈ? ਸਮਝ ਤੋਂ ਬਾਹਰ ਦੀ ਗੱਲ ਹੈ-ਪ੍ਰੰਤੂ ਸਾਡਾ ਜੋਤਿਸ਼ੀ ਵਰਗ ਅੱਜ ਵੀ ਬੁੱਧ ਗ੍ਰਹਿ ਦੀ ਸਥਿਤੀ ਤੋਂ ਡਰ ਪੈਦਾ ਕਰਕੇ ਲੋਕਾਂ ਦੀ ਲੁੱਟ ਕਰ ਰਿਹਾ ਹੈ। ਇਸ ਤੋਂ ਛੁੱਟ ਬੁੱਧ ਅਤੇ ਧਰਤੀ ਦੇ ਵਿਚਕਾਰ ਤਾਂ ਸ਼ੁੱਕਰ ਗ੍ਰਹਿ ਘੁੰਮਦਾ ਹੈ ਜਿਹੜਾ ਬੁੱਧ ਤੋਂ ਕਈ ਗੁਣਾ ਵੱਡਾ ਹੈ, ਫਿਰ ਬੁੱਧ ਗ੍ਰਹਿ ਦਾ ਅਸਰ ਸ਼ੁੱਕਰ ਤੋਂ ਬਚਕੇ ਕਿਵੇਂ ਸਾਡੇ ਤੱਕ ਪਹੁੰਚ ਸਕਦਾ ਹੈ??? ਚਲੋ ਛੱਡੋ, ਜੋਤਿਸ਼ ਤਾਂ ਹਮੇਸ਼ਾਂ ਹੀ ਆਪਣਾ ਉੱਲੂ ਸਿੱਧਾ ਕਰਦਾ ਆਇਆ ਹੈ ਅਤੇ ਕਰਦਾ ਰਹੇਗਾ... ਅਸੀਂ ਆਪਣੀ ਯਾਤਰਾ ਕਿਉਂ ਖਰਾਬ ਕਰੀਏ.... ਆਓ ਜਰਾ ਬੁੱਧ ਨੂੰ ਹੋਰ ਨੇੜੇ ਹੋ ਕੇ ਵੇਖੀਏ... ਪ੍ਰੰਤੂ ਧਰਤੀ ਤੋਂ ਬੁੱਧ ਗ੍ਰਹਿ ਨੂੰ ਮੀਂਹ ਪੈਣ ਤੋਂ ਇੱਕ ਦੋ ਦਿਨਾਂ ਵਿੱਚ ਸ਼ਾਮ ਨੂੰ ਜਾਂ ਸਵੇਰੇ ਵੇਲੇ ਵੇਖਿਆ ਜਾ ਸਕਦਾ ਹੈ ਜਾਂ ਬੁੱਧ ਗ੍ਰਹਿ ਨੂੰ ਪੂਰਨ ਸੂਰਜ ਗ੍ਰਹਿਣ ਸਮੇਂ ਧਰਤੀ ਤੋਂ ਸਪੱਸ਼ਟ ਵੇਖਿਆ ਜਾ ਸਕਦਾ ਹੈ।

ਬੁੱਧ ਦੇ ਅਕਾਰ ਬਾਰੇ ਪੁਛਦੇ ਹੋ... ਇਸ ਦਾ ਅਕਾਰ ਧਰਤੀ ਦੇ ਅਕਾਰ ਤੋਂ ਤਿੰਨ ਗੁਣਾ ਛੋਟਾ ਹੈ। ਭਾਵ ਸੂਰਜ ਦੇ ਅੱਠ ਗ੍ਰਹਿਆਂ ਵਿੱਚੋਂ ਸਭ ਤੋਂ ਛੋਟਾ ਗ੍ਰਹਿ ਹੈ।(ਨੋਟ: ਪਲੂਟੋ ਕਦੇ ਨੌਵਾਂ ਗ੍ਰਹਿ ਹੁੰਦਾ ਸੀ ਪ੍ਰੰਤੂ ਹੁਣ ਇਸਦਾ ਨਵਾਂ ਨਾਮ 'ਬੋਨਾ ਗ੍ਰਹਿ' ਰੱਖਿਆ ਗਿਆ ਹੈ। ਬੁੱਧ ਗ੍ਰਹਿ ਪਲੂਟੋ ਤੋਂ ਵੱਡਾ ਹੈ, ਚਰਚਾ ਬਾਅਦ ਵਿੱਚ ਕਰਾਂਗੇ) ਇਸ ਦਾ ਵਿਆਸ ਸਿਰਫ਼ 4,879 ਕਿਲੋਮੀਟਰ ਦੇ ਲਗਭਗ ਹੈ ਜਦੋਂ ਕਿ ਧਰਤੀ ਦਾ ਵਿਆਸ ਲਗਭਗ 12,742 ਕਿਲੋਮੀਟਰ ਹੈ। ਛੋਟਾ ਹੋਣ ਕਾਰਨ ਇਸਦੀ ਗਰੁਤਵ ਖਿੱਚ ਵੀ ਧਰਤੀ ਤੋਂ ਘੱਟ ਹੈ, ਉਦਾਹਰਣ ਵਜੋਂ ਜੇਕਰ ਇੱਕ ਵਿਅਕਤੀ ਦਾ ਭਾਰ ਧਰਤੀ ਉੱਪਰ 45 ਕਿਲੋਗ੍ਰਾਮ ਹੈ ਤਾਂ ਬੁੱਧ ਉੱਪਰ ਉਸਦਾ ਭਾਰ 17 ਕਿਲੋਗ੍ਰਾਮ ਹੀ ਹੋਵੇਗਾ। ਜਰਾ ਇਸਦੀ ਗਤੀ ਵੱਲ ਥੋੜਾ ਧਿਆਨ ਦੇਣਾ... ਵੇਖੋ ਇਹ ਚੰਦ ਅਤੇ ਸੂਰਜ ਦੀ ਧਰਤੀ ਉਪਰੋਂ ਪ੍ਰਤੀਤ ਹੁੰਦੀ ਗਤੀ ਤੋਂ ਕਿੰਨੀ ਤੇਜੀ ਨਾਲ ਗਤੀ ਕਰ ਰਿਹਾ ਹੈ। ਸਾਥੀਓ, ਬੁੱਧ ਗ੍ਰਹਿ ਇੱਕ ਸੈਕਿੰਡ ਵਿੱਚ 47.3 ਕਿਲੋਮੀਟਰ ਤਹਿ ਕਰ ਲੈਂਦਾ ਹੈ!! ਜਦੋਂ ਕਿ ਸਾਡੀ ਧਰਤੀ 1 ਸੈਕਿੰਡ ਵਿੱਚ 29.8 ਕਿਲੋਮੀਟਰ ਦੂਰੀ ਹੀ ਤਹਿ ਕਰਦੀ ਹੈ। ਜਰਾ ਕੁ ਜੋਤਿਸ਼ ਦਾ ਹਿਸਾਬ ਕਿਤਾਬ ਜਾਂਚ ਲਈਏ... ਜਦੋਂ ਨੂੰ ਜੋਤਿਸ਼ੀ ਮਹਾਰਾਜ ਆਪਣੀ ਪੱਤਰੀ ਖੋਲ੍ਹਦੇ ਨੇ, ਆਦਮੀ ਉਪਰ ਇਸਦਾ ਅਸਰ ਵੇਖਦੇ ਹਨ.. ਇੰਝ ਘੱਟੋ ਘੱਟ 2 ਕੁ ਮਿੰਟ ਦਾ ਸਮਾਂ ਤਾਂ ਲੱਗ ਹੀ ਜਾਂਦਾ ਹੈ ਅਤੇ ਇੰਨੇ ਸਮੇਂ ਵਿੱਚ ਬੁੱਧ 2 ਲੱਖ 47 ਹਜਾਰ ਕਿਲੋਮੀਟਰ ਅੱਗੇ ਲੰਘ ਜਾਂਦਾ ਹੈ!!! ਬੇਚਾਰੇ ਜੋਤਿਸ਼ੀ...

ਆਓ, ਬੁੱਧ ਦੇ ਦਿਨ ਰਾਤ ਅਤੇ ਸਾਲ ਬਾਰੇ ਕੁੱਝ ਹੋਰ ਜਾਣਕਾਰੀ ਸਾਂਝੀ ਕਰੀਏ-ਬੁੱਧ ਸੂਰਜ ਦੁਆਲੇ ਆਪਣਾ ਇੱਕ ਚੱਕਰ ਸਿਰਫ 88 ਦਿਨਾਂ ਵਿੱਚ ਪੂਰਾ ਕਰ ਲੈਂਦਾ ਹੈ। ਭਾਵ ਇਸਦਾ ਇੱਕ ਸਾਲ ਸਾਡੀ ਧਰਤੀ ਦੇ ਤਿੰਨ ਮਹੀਨਿਆਂ (90 ਦਿਨਾਂ) ਤੋਂ ਵੀ ਛੋਟਾ ਹੈ। ਅੰਦਾਜਾ ਲਗਾਓ ਕਿ ਸਾਡੀ ਧਰਤੀ ਦਾ ਇੱਕ ਸਾਲ, ਬੁੱਧ ਦੇ ਲਗਭਗ 4 ਸਾਲਾਂ ਦੇ ਬਰਾਬਰ ਹੈ। ਭਾਵ ਕਿ ਇੱਕ ਵਿਅਕਤੀ ਜਿਸਦੀ ਉਮਰ ਧਰਤੀ ਉੱਪਰ 50 ਸਾਲ ਹੈ। ਜੇਕਰ ਇਹ ਵਿਅਕਤੀ ਬੁੱਧ ਗ੍ਰਹਿ ਦਾ ਵਸਨੀਕ ਹੁੰਦਾ ਤਾਂ ਬੁੱਧ ਦੇ ਸਾਲ ਅਨੁਸਾਰ ਇਸਦੀ ਉਮਰ ਬੁੱਧ ਦੇ ਸਮੇਂ ਅਨੁਸਾਰ ਤਕਰੀਬਨ 200 ਸਾਲਾਂ ਤੋਂ ਵੀ ਵੱਧ ਹੋਣੀ ਸੀ!!! ਬੱਸ ਇਹੀ ਇੱਕ ਸੱਚ ਹੈ ਕਿ ਸਮਾਂ ਕਦੀ ਵੀ ਨਿਸ਼ਚਿਤ ਨਹੀਂ ਹੈ। ਸਗੋਂ ਇਹ ਤਾਂ ਪੁਲਾੜ ਵਿੱਚ ਆਪਣੀ ਸਥਿਤੀ ਉੱਪਰ ਨਿਰਭਰ ਕਰਦਾ ਹੈ। ਸੋ ਬੁੱਧ ਗ੍ਰਹਿ ਦੇ ਅਤੇ ਬਾਕੀ ਸਾਰੇ ਗ੍ਰਹਿਆਂ ਦੇ ਸਾਲ, ਮਹੀਨੇ, ਦਿਨ ਸਾਡੀ ਧਰਤੀ ਨਾਲੋਂ ਵੱਖਰੇ ਹਨ- ਫਿਰ ਕਿਵੇਂ ਸਾਡੀ ਧਰਤੀ ਉੱਪਰ ਬਣੀਆਂ ਜਨਮ ਕੁੰਡਲੀਆਂ ਬਾਕੀ ਗ੍ਰਹਿਆਂ ਦੇ ਸਮੇਂ ਨਾਲ ਮੇਲ ਖਾਣਗੀਆਂ?? ਇਹ ਅਸੰਭਵ ਹੈ। ਜਨਮ ਕੁੰਡਲੀਆਂ ਦਾ ਚੱਕਰ ਸਾਨੂੰ ਅਜਿਹੀਆਂ ਮੂਰਖਤਾ ਪੂਰਣ ਕੁੰਡਲੀਆਂ/ਚੱਕਰਾਂ ਵਿੱਚ ਫਸਾ ਦਿੰਦਾ ਹੈ, ਜਿਸ ਕਾਰਨ ਕਈ ਯੋਗ ਨੌਜਵਾਨ, ਲੜਕੇ, ਲੜਕੀਆਂ ਦੇ ਵਿਆਹ ਹੋਣ ਤੋਂ ਰੁਕ ਜਾਂਦੇ ਹਨ ਅਤੇ ਜੋਤਿਸ਼ੀ ਦੀ ਪੱਤਰੀ ਅਨੁਸਾਰ ਕਿਸੇ ਹੋਰ ਥਾਂ ਵਿਆਹੇ ਵੀ ਜਾਂਦੇ ਹਨ... ਤਲਾਕ ਦੀਆਂ ਸੰਭਾਵਨਾਵਾਂ ਬਰਕਰਾਰ ਰਹਿੰਦੀਆਂ ਹਨ ਅਤੇ ਕਈਆਂ ਦੇ ਤਾਂ ਤਲਾਕ ਫਿਰ ਵੀ ਹੋ ਜਾਂਦੇ ਹਨ। ਖੈਰ! ਬੁੱਧ ਦੇ ਸਮੇਂ ਦੇ ਚੱਕਰ ਨੇ ਸਾਨੂੰ ਫਿਰ ਜੋਤਿਸ਼ ਨੂੰ ਝੂਠਾ ਸਿੱਧ ਕਰਨ ਲਈ ਮਜ਼ਬੂਰ ਕਰ ਦਿੱਤਾ ਹੈ।

ਚੱਲੋ ਬੁੱਧ ਦੇ ਹੋਰ ਕਰੀਬ ਜਾਈਏ। ਬੁੱਧ ਗ੍ਰਹਿ ਦਾ ਸਾਲ ਜੇਕਰ ਸਾਡੀ ਧਰਤੀ ਦੇ ਸਾਲ ਨਾਲੋਂ ਛੋਟਾ ਹੈ ਪ੍ਰੰਤੂ ਦਿਨ... ਬੁੱਧ ਗ੍ਰਹਿ ਦਾ ਦਿਨ ਸਾਡੀ ਧਰਤੀ ਦੇ 58 ਦਿਨ 15 ਘੰਟੇ 30 ਮਿੰਟ ਤੇ 34 ਸੈਕਿੰਡ ਦੇ ਬਰਾਬਰ ਹੈ ਭਾਵ ਧਰਤੀ ਉੱਪਰ ਅਸੀਂ 58 ਵਾਰ ਨੀਂਦ ਦਾ ਆਨੰਦ ਮਾਣਾਗੇ ਪ੍ਰੰਤੂ ਬੁੱਧ ਗ੍ਰਹਿ ਦਾ 1 ਦਿਨ ਲੱਗਭੱਗ 1407 ਘੰਟਿਆਂ ਦਾ ਹੁੰਦਾ ਹੈ!!! ਮਤਲਬ ਬੁੱਧ ਦੇ ਦੋ ਸਾਲਾਂ ਵਿੱਚ ਸਿਰਫ 3 ਦਿਨ ਹੁੰਦੇ ਹਨ!!!

ਸਾਥੀਓ, ਚਲੋ ਉਤਰਦੇ ਹਾਂ ਕੁੱਝ ਪਲ ਲਈ ਬੁੱਧ ਉੱਪਰ... ਸੂਰਜ ਦੀ ਤਪਸ਼ ਕਾਰਨ ਬੁੱਧ ਇੱਕ ਬੰਜਰ ਅਤੇ ਉਜਾੜ ਪਥਰੀਲੀ ਸਤਹ ਵਾਲਾ ਗੋਲ ਗ੍ਰਹਿ ਹੈ। ਆਹ ਵੇਖੋ ਕਿਵੇਂ ਇਸ ਦੀ ਸਤਾਹ ਇਸ ਉੱਪਰ ਪੁਲਾੜੀ ਪੱਥਰਾਂ (ਮੀਟੀਓਰ) ਦੇ ਡਿੱਗਣ ਨਾਲ ਬਹੁਤ ਡੂੰਘੇ-ਡੂੰਘੇ ਟੋਏ/ਖੱਡੇ ਬਣੇ ਹੋਏ ਹਨ? ਮੀਂਹ ਦੀ ਗੱਲ ਪੁੱਛਦੇ ਹੋ... ਨਹੀਂ, ਨਹੀਂ। ਬੁੱਧ ਗ੍ਰਹਿ ਉੱਪਰ ਵਾਯੂਮੰਡਲ ਸਿਰਫ ਨਾ ਮਾਤਰ ਹੈ। ਸਿਰਫ ਕੁਝ ਕੁ ਗੈਸਾਂ ਜਿਵੇਂ ਆਰਗਾਨ ਜਾਂ ਨੀਓਨ ਬਹੁਤ ਥੋੜੀ ਮਾਤਰਾ ਵਿੱਚ ਹਨ... ਪਾਣੀ ਦੇ ਵਾਸ਼ਪ ਵੀ ਨਾ-ਮਾਤਰ ਹਨ। ਫਿਰ ਬੱਦਲ ਕਿਵੇਂ ਬਣਨਗੇ ਅਤੇ ਕਿਵੇਂ ਪਵੇਗਾ ਮੀਂਹ?? ਸੋ ਬੁੱਧ ਉੱਪਰ ਕਦੇ ਵੀ ਮੀਂਹ ਨਹੀਂ ਪੈਂਦੇ। ਹਾਂ, ਸੂਰਜ ਦੀਆਂ ਸ਼ਕਤੀਸ਼ਾਲੀ ਆਇਨੀ ਕਿਰਨਾਂ ਜਾਂ ਕਣਾਂ ਦੀਆਂ ਹਨੇਰੀਆਂ ਕਾਰਨ ਕਦੇ ਬਿਜਲੀ ਜਰੂਰ ਕੜਕਦੀ ਹੈ। ਪ੍ਰੰਤੂ ਸੰਨ 1974-75

ਦੌਰਾਨ ਅਮਰੀਕਾ ਦੇ ਪੁਲਾੜੀ-ਜਹਾਜ 'ਮੈਰੀਨਰ' ਨੇ ਇਸਦੀ 45 ਪ੍ਰਤੀਸ਼ਤ ਸਤਾਹ ਬਾਰੇ ਜਾਣਕਾਰੀ ਦਿੱਤੀ ਸੀ ਅਤੇ ਧਰਤੀ ਤੋਂ ਰਡਾਰ ਪ੍ਰਣਾਲੀ ਨੇ 1991 ਵਿੱਚ ਬੁੱਧ ਦੇ ਉੱਤਰੀ ਧਰੁਵ ਦੇ ਨੇੜੇ ਡੂੰਘੇ ਖੱਡਿਆਂ ਵਿੱਚ 'ਬਰਫ' ਦੀ ਹੋਂਦ ਬਾਰੇ ਜਾਣਕਾਰੀ ਉਪਲੱਬਧ ਕਰਵਾਈ ਸੀ। ਕਿਉਂਕਿ ਇਹਨਾਂ ਡੂੰਘੇ ਖੱਡਿਆਂ ਵਿੱਚ ਸੂਰਜ ਦੀ ਰੋਸ਼ਨੀ ਸਿੱਧੀ ਨਹੀਂ ਪਹੁੰਚ ਸਕਦੀ ਅਤੇ ਤਾਪਮਾਨ ਮਨਫੀ (-) 212 ਦਰਜੇ ਸੈਂਟੀਗ੍ਰੇਡ ਰਹਿੰਦਾ ਹੈ ਅਤੇ ਇਹ ਬਰਫ ਕਦੇ ਵੀ ਨਹੀਂ ਪਿਘਲਦੀ। ਇਸ ਸੱਚਾਈ ਦਾ ਪੱਕਾ ਐਲਾਨ 'ਨਾਸਾ' ਵੱਲੋਂ ਨਵੰਬਰ 29, 2012 ਨੂੰ ਕਰ ਦਿੱਤਾ ਗਿਆ ਸੀ।

ਬੁੱਧ ਦੀ ਧੁਰੀ, ਸੂਰਜ ਦੀ ਧੁਰੀ ਦੇ ਮੁਕਾਬਲੇ ਸਿਰਫ਼ 0.027 ਦਰਜੇ ਉੱਪਰ ਝੁਕੀ ਹੋਈ ਹੈ, ਇਸਦੇ ਲਈ ਇਸਦੇ ਧਰੁਵਾਂ ਉੱਪਰ ਕਦੇ ਵੀ ਸੂਰਜ ਦੀ ਰੋਸ਼ਨੀ ਨਹੀਂ ਪਹੁੰਚਦੀ। ਪ੍ਰੰਤੂ ਧਰਤੀ ਦੀ ਧੁਰੀ, ਸੂਰਜ ਦੀ ਧੁਰੀ ਦੇ ਮੁਕਾਬਲੇ 23.5 ਦਰਜੇ ਝੁਕੀ ਹੋਈ ਹੈ, ਇਸ ਕਾਰਨ ਧਰਤੀ ਦੇ ਧਰੁਵਾਂ ਉੱਪਰ 6 ਮਹੀਨੇ ਦਿਨ ਅਤੇ 6 ਮਹੀਨੇ ਰਾਤ ਰਹਿੰਦੀ ਹੈ। ਬੁੱਧ ਕੋਲ ਚੁੰਬਕੀ ਸਮਰੱਥਾ ਵੀ ਹੈ ਪਰ ਇਹ ਧਰਤੀ ਦੀ ਚੁੰਬਕੀ ਸ਼ਕਤੀ ਦਾ 1.1 ਪ੍ਰਤੀਸ਼ਤ ਹੀ ਹੈ। ਇਹ ਚੁੰਬਕੀ ਖੇਤਰ ਸੂਰਜ ਤੋਂ ਆਉਣ ਵਾਲੀਆਂ ਪਲਾਜ਼ਮਾ ਦੀਆਂ ਸੂਰਜੀ ਹਨੇਰੀਆਂ ਨੂੰ ਕਾਬੂ ਵਿੱਚ ਰੱਖਦਾ ਹੈ।




ਸਾਥੀਓ, ਅਸੀਂ ਤਾਂ ਆਪਣੇ ਕਲਪਨਾ ਰੂਪੀ ਪੁਲਾੜੀ ਜਹਾਜ ਉੱਪਰ ਸਵਾਰ ਹਾਂ ਅਤੇ ਲਗਭਗ ਦੋ ਮਹੀਨਿਆਂ (ਮੈਗਜ਼ੀਨ ਦੇ ਛਪਣ ਦਾ ਸਮਾਂ) ਬਾਅਦ ਹੀ ਦੂਸਰੇ ਗ੍ਰਹਿ ਉੱਪਰ ਪਹੁੰਚ ਜਾਂਦੇ ਹਾਂ। ਪ੍ਰੰਤੂ ਅਸਲ ਵਿੱਚ ਧਰਤੀ ਉੱਪਰੋਂ ਇੱਕ ਪੁਲਾੜੀ ਜਹਾਜ ਜਿਸਦੀ ਗਤੀ ਜੇਕਰ 12 ਕਿਲੋਮੀਟਰ ਪ੍ਰਤੀ ਸੈਕਿੰਡ ਭਾਵ 43200 ਕਿਲੋਮੀਟਰ ਪ੍ਰਤੀ ਘੰਟਾ ਹੋਵੇ, ਉਸਨੂੰ ਬੁੱਧ ਗ੍ਰਹਿ ਤੱਕ ਪਹੁੰਚਣ ਲਈ 80 ਦਿਨ ਲੱਗ ਜਾਣਗੇ। ਤੁਸੀਂ ਜਰੂਰ ਪੁੱਛਣਾ ਚਾਹੋਗੇ ਕਿ ਪੁਲਾੜੀ ਜਹਾਜ ਦੀ ਗਤੀ ਅਸੀਂ 12 ਕਿਲੋਮੀਟਰ ਪ੍ਰਤੀ ਸੈਕਿੰਡ ਹੀ ਕਿਉਂ ਲਈ... ਨੋਟ ਕਰੋ ਕਿ ਧਰਤੀ ਦੀ ਗਰੂਤਾ ਖਿੱਚ ਤੋਂ ਬਾਹਰ ਨਿਕਲਣ ਲਈ ਇਹ ਗਤੀ ਇੰਨੀ ਹੀ ਹੋਣੀ ਚਾਹੀਦੀ ਹੈ।

ਸਾਥੀਓ, ਧਰਤੀ ਵਾਂਗ ਬੁੱਧ ਗ੍ਰਹਿ ਉੱਪਰ ਵੀ ਪਹਾੜੀਆਂ ਹਨ-ਪ੍ਰੰਤੂ ਇਹ ਪਹਾੜੀਆਂ, ਪੁਲਾੜੀ ਪੱਥਰਾਂ (ਮੀਟੀਓਰ) ਦੇ ਲਗਾਤਾਰ ਬੁੱਧ ਉੱਪਰ ਡਿਗਣ ਕਾਰਨ, ਇਹ ਦਿਨ-ਬ-ਦਿਨ ਟੁੱਟ-ਫੁੱਟ ਜਾਂ ਖੁਰ ਰਹੀਆਂ ਹਨ। ਸਭ ਤੋਂ ਉੱਚੀ ਪਹਾੜੀਨੁਮਾ ਬਣਤਰ ਲਗਭਗ 1.6 ਕਿਲੋਮੀਟਰ ਉੱਚੀ ਹੈ। ਇਸ ਉੱਪਰ ਪੱਧਰੇ ਮੈਦਾਨ ਵੀ ਹਨ- ਕੈਲੋਰਿਸ ਬੇਸਿਨ 1300 ਕਿਲੋਮੀਟਰ ਖੇਤਰਫਲ ਵਿੱਚ ਫੈਲਿਆ ਹੋਇਆ ਹੈ। ਪ੍ਰੰਤੂ ਬੁੱਧ ਹੈ ਇੱਕ ਉਜਾੜ, ਬੰਜਰ ਅਤੇ ਗਰਮੀ ਨਾਲ ਤਪਦਾ ਗ੍ਰਹਿ। ਜਿਹੜਾ ਕਿ 450 ਕਰੋੜ ਸਾਲ ਤੋਂ ਸੂਰਜ ਦੁਆਲੇ ਚੱਕਰ ਕੱਢ ਰਿਹਾ ਹੈ ਅਤੇ ਕੱਢਦਾ ਰਹੇਗਾ। ਇਸਦਾ ਧਰਤੀ ਉਪਰਲੇ ਜੀਵਨ ਨਾਲ ਕੋਈ ਸਰੋਕਾਰ ਨਹੀਂ ਹੈ। ਮਨ ਵਿੱਚੋਂ ਡਰ ਕੱਢੋ ਅਤੇ ਪੁਲਾੜ ਦਾ ਆਨੰਦ ਮਾਣਦੇ ਰਹੋ। ਯਾਤਰਾ ਜਾਰੀ ਹੈ, ਅੱਗੇ ਅਸੀਂ ਪਹੁੰਚਾਂਗੇ ਸੂਰਜ ਮੰਡਲ ਦੇ ਕੇਂਦਰ ਉੱਪਰ....

(ਚਲਦਾ)

**ਸੋਧ:** 'ਤਰਕਸ਼ੀਲ' ਮੈਗਜ਼ੀਨ ਦੇ ਅੰਕ ਜੁਲਾਈ-ਅਗਸਤ ਵਿੱਚ ਜ਼ੋਨ ਮੁਖੀਆਂ ਦੀ ਸੂਚੀ ਵਿੱਚ ਸਫਾ 35 'ਤੇ ਜੋਨ ਬਠਿੰਡਾ ਦੇ ਜਥੇਬੰਦਕ ਵਿਭਾਗ ਮੁਖੀ ਵਜੋਂ ਰਾਮ ਸਿੰਘ ਨਿਰਮਾਣ ਅਤੇ ਵਿਤ ਵਿਭਾਗ ਮੁਖੀ ਵਜੋਂ ਮਾਸਟਰ ਗਿਆਨ ਸਿੰਘ ਦਾ ਨਾਮ ਅਤੇ ਸੰਪਰਕ ਫੋਨ ਨੰਬਰ ਦਰਜ ਹੈ ਜੋ ਗਲਤ ਦਰਜ ਹੋ ਗਿਆ ਹੈ। ਉਕਤ ਆਗੂ ਜੋਨ ਬਠਿੰਡਾ ਦੇ ਨਹੀਂ, ਇਕਾਈ ਬਠਿੰਡਾ ਦੇ ਮੁਖੀ ਹਨ। ਜੋਨ ਜਥੇਬੰਦਕ ਵਿਭਾਗ ਮੁਖੀ ਰਣਜੀਤ ਸਿੰਘ (94630-22943) ਅਤੇ ਵਿਤ ਵਿਭਾਗ ਮੁਖੀ ਜੰਟਾ ਸਿੰਘ (94173-40253) ਹਨ। **ਵੱਲੋਂ: ਅਦਾਰਾ**



**ਪ੍ਰਸ਼ਨ : ਸਿਰ ਦੇ ਵਾਲਾਂ ਵਿੱਚ ਜਲਦੀ ਜਲਦੀ ਕੰਘੀ ਕਰਨ ਪਿੱਛੋਂ, ਜਦੋਂ ਛੋਟੇ-ਛੋਟੇ ਕਾਗਜ਼ ਦੇ ਟੁਕੜਿਆਂ ਨੂੰ ਕੰਘੀ ਦੇ ਨੇੜੇ ਕੀਤਾ ਜਾਂਦਾ ਹੈ ਤਾਂ ਇਹ ਟੁਕੜੇ ਕੰਘੀ ਵੱਲ ਕਿਉਂ ਖਿੱਚੇ ਜਾਂਦੇ ਹਨ?**

# ਜਗਿਆਸਾ



– ਜਦੋਂ ਕੰਘੀ ਨੂੰ ਜਲਦੀ ਜਲਦੀ ਸਿਰ ਦੇ ਵਾਲਾਂ ਵਿੱਚ ਫੇਰਦੇ ਹਾਂ ਤਾਂ ਇਸ ਵਿੱਚ ਕੁਝ ਸਮੇਂ ਲਈ ਬਿਜਲਈ ਚਾਰਜ ਪੈਦਾ ਹੋ ਜਾਂਦਾ ਹੈ। ਇਹ ਬਿਜਲਈ ਚਾਰਜ ਵਾਲਾਂ ਅਤੇ ਕੰਘੀ ਦੀ ਆਪਸੀ ਰਗੜ ਕਾਰਨ ਪੈਦਾ ਹੁੰਦਾ ਹੈ। ਇਸ ਤਰੀਕੇ ਨਾਲ ਚਾਰਜ ਹੋਈ ਕੰਘੀ ਓਨੀ ਦੇਰ ਤੱਕ ਕਾਗਜ਼ ਦੇ ਛੋਟੇ ਛੋਟੇ ਟੁਕੜਿਆਂ ਨੂੰ ਆਪਣੇ ਵੱਲ ਖਿਚਣ ਦੀ ਸਮਰੱਥਾ ਰੱਖਦੀ ਹੈ। ਜਿੰਨ੍ਹਾਂ ਚਿਰ ਕੰਘੀ ਤੋਂ ਬਿਜਲਈ ਚਾਰਜ ਦਾ ਪ੍ਰਭਾਵ ਖਤਮ ਨਹੀਂ ਹੋ ਜਾਂਦਾ।

ਚਿਕਨਾਈ ਵਾਲੇ ਵਾਲ ਰਗੜ ਦੇ ਪ੍ਰਭਾਵ ਨੂੰ ਘੱਟ ਕਰਦੇ ਹਨ। ਇਸ ਲਈ ਖੁਸ਼ਕ ਵਾਲਾਂ ਵਿੱਚ ਕੰਘੀ ਫੇਰ ਕੇ ਮੁਕਾਬਲਤਨ ਛੇਤੀ ਤੇ ਵੱਧ ਬਿਜਲਈ ਚਾਰਜ ਪੈਦਾ ਕੀਤਾ ਜਾ ਸਕਦਾ ਹੈ। ਇਹ ਪ੍ਰਯੋਗ ਪੈੱਨ ਰਗੜ ਕੇ ਵੀ ਕੀਤਾ ਜਾ ਸਕਦਾ ਹੈ। ਰਗੜ ਲਈ ਵਾਲਾਂ ਦੀ ਥਾਂ ਰੇਸ਼ਮੀ ਕੱਪੜੇ ਦੀ ਵਰਤੋਂ ਵੀ ਉਹੀ ਪ੍ਰਭਾਵ ਪੈਦਾ ਕਰਦੀ ਹੈ। ਇਸ ਤਰ੍ਹਾਂ ਰਗੜਣ ਨਾਲ ਇੱਕ ਪਦਾਰਥ ਤੋਂ ਕੁੱਝ ਇਲੈਕਟ੍ਰਾਨ ਦੂਸਰੇ ਪਦਾਰਥ ਤੇ ਚਲੇ ਜਾਂਦੇ ਹਨ ਜਿਸ ਨਾਲ ਇਨ੍ਹਾਂ ਤੇ ਬਿਜਲਈ ਚਾਰਜ ਆ ਜਾਂਦਾ ਹੈ।

**? ਜਦੋਂ ਕਿਸੇ ਮਨੁੱਖ ਦੇ ਜ਼ਖਮ ਜਾਂ ਫੋੜੇ-ਫਿਨਸੀਆਂ ਹੋਣ ਤਾਂ ਕੀ ਘਿਉ ਜਾਂ ਤੇਲ ਦਾ ਤੜਕਾ ਲਾਉਣ ਨਾਲ ਛਲ ਪੈ ਸਕਦਾ ਹੈ? ਜੇ ਪੈਂਦਾ ਹੈ ਤਾਂ ਕਿਉਂ? ਕੀ ਤੜਕੇ ਵਕਤ ਕੋਈ ਗੈਸ ਪੈਦਾ ਹੁੰਦੀ ਹੈ ਜੋ ਜ਼ਖਮ ਲਈ ਘਾਤਕ ਹੋਵੇ?**

– ਤੜਕੇ ਦਾ ਛਾਲਿਆਂ ਦੇ ਹੋਣ ਨਾਲ ਕੋਈ ਸੰਬੰਧ ਨਹੀਂ। ਇਸ ਬਾਰੇ ਸਿਹਤ ਵਿਗਿਆਨ ਵਿੱਚ ਕੋਈ ਤੱਥ ਨਹੀਂ ਮਿਲਦੇ। ਪੁਰਾਣੇ ਸਮਿਆਂ ਵਿੱਚ ਲੋਕ ਸਫਾਈ ਬਾਰੇ ਘੱਟ ਚੇਤੰਨ ਸਨ ਅਤੇ ਚਮੜੀ ਰੋਗ ਜਾਂ ਜ਼ਖਮ ਦੇ ਪੱਕਣ ਦਾ ਵਰਤਾਰਾ ਆਮ ਸੀ। ਉਨ੍ਹਾਂ ਵਿੱਚੋਂ ਰਿਸਦੀ ਮੁਆਦ ਵਿੱਚੋਂ ਜੀਵਾਣੂੰ ਨਿਕਲਣ ਨਾਲ ਜ਼ਖਮ ਦੇ ਆਸ-ਪਾਸ ਛਾਲਿਆਂ ਜਾਂ ਫਿਨਸੀਆਂ ਦੀ ਗਿਣਤੀ ਵਧ ਜਾਂਦੀ ਸੀ। ਤੜਕੇ ਦਾ ਮੌਕਾ ਮੇਲ ਹੋ ਸਕਦਾ ਹੈ ਅਤੇ ਲੋਕਾਂ ਨੇ ਇਸ ਵਾਧੇ ਨੂੰ ਛਲ ਦਾ ਨਾਮ ਦੇ ਦਿੱਤਾ ਹੋ ਸਕਦਾ ਹੈ। ਫੋੜਿਆਂ ਤੋਂ ਪੀੜਤ ਬੱਚਿਆਂ ਨੂੰ ਕਲਕਦੇ ਤੇਲ ਤੋਂ ਦੂਰ ਰੱਖਣ ਲਈ ਹੋ ਸਕਦਾ ਵੱਡਿਆਂ ਨੇ ਇਸ ਗੱਲ ਨੂੰ ਇੱਕ ਜੁਗਤ ਵਜੋਂ ਵਰਤਿਆ ਹੋਵੇ, ਜੋ ਬਾਅਦ ਵਿੱਚ ਇੱਕ ਅੰਧ-ਵਿਸ਼ਵਾਸ ਦੇ ਰੂਪ ਵਿੱਚ ਪ੍ਰਚੱਲਿਤ ਹੋ ਗਈ।

**? ਜਾਦੂਗਰ ਅਕਸਰ ਹੱਥਾਂ ਵਿੱਚੋਂ ਚੀਜ਼ਾਂ ਆਲੋਪ ਕਰ ਦਿੰਦੇ ਹਨ ਜਾਂ ਬਣਾ ਦਿੰਦੇ ਹਨ। ਜੀਭ ਨੂੰ ਕੱਟ ਦਿੰਦੇ ਹਨ ਤੇ ਫਿਰ ਜੋੜ ਦਿੰਦੇ ਹਨ। ਇਹ ਸਭ ਕੁਝ ਕਿਵੇਂ ਹੁੰਦਾ ਹੈ? ਜਾਦੂਗਰ ਵੇਖਣ ਵਾਲਿਆਂ ਦੀਆਂ ਅੱਖਾਂ ਤੇ ਪਰਦਾ ਕਿਵੇਂ ਪਾ ਲੈਂਦੇ ਹਨ? ਕਿਉਂਕਿ ਅਕਸਰ ਹੀ ਕਿਹਾ ਜਾਂਦਾ ਹੈ ਜਾਦੂਗਰ ਲੋਕਾਂ ਦੀ ਨਿਗ੍ਹਾ ਬੰਨ੍ਹ ਲੈਂਦੇ ਹਨ?**

– ਜਾਦੂਗਰਾਂ (ਮਦਾਰੀਆਂ) ਵੱਲੋਂ ਦਿਖਾਏ ਜਾਂਦੇ ਟ੍ਰਿਕ ਅਸਲ ਵਿੱਚ ਕਲਾਮਈ ਢੰਗ ਨਾਲ ਦਿੱਤਾ ਗਿਆ ਇੱਕ ਦ੍ਰਿਸ਼ ਭਰਮ ਹੁੰਦਾ ਹੈ। ਜਾਦੂ ਦੇ ਸਾਰੇ ਟ੍ਰਿਕਾਂ ਲਈ ਸਮਾਨ ਵਿਸ਼ੇਸ਼ ਤੌਰ ਤੇ ਤਿਆਰ ਕੀਤਾ ਹੁੰਦਾ ਹੈ। ਜਿਸ ਤਰ੍ਹਾਂ ਜੀਭ ਕੱਟ ਕੇ ਦਿਖਾਉਣ ਵਾਲੇ ਟ੍ਰਿਕ ਵਿੱਚ ਮਦਾਰੀ ਵੱਲੋਂ ਜੀਭ ਦੇ ਰੰਗ ਦਾ ਹੀ ਇੱਕ ਪਲਾਸਟਿਕ ਦਾ ਬਣਿਆ ਖੋਲ ਆਪਣੀ ਅਸਲ ਜੀਭ ਦੇ ਅਗਲੇ ਹਿੱਸੇ ਉੱਪਰ ਚੜਾਇਆ ਹੁੰਦਾ ਹੈ। ਇਸ ਖੋਲ ਵਿੱਚ ਥੋੜਾ ਜਿਹਾ ਲਾਲ ਰੰਗ ਭਰਿਆ ਹੁੰਦਾ ਹੈ ਤਾਂ ਜੋ ਇਸ ਨਕਲੀ ਜੀਭ ਨੂੰ ਲਾਹ ਕੇ ਸੁੱਟਣ ਸਮੇਂ ਲਹੂ ਦਾ ਭੁਲੇਖਾ ਪਵੇ। ਜਾਦੂਗਰ ਇਸਨੂੰ ਲਾਹ ਕੇ ਸੁੱਟਣ ਸਮੇਂ ਜੋਰਦਾਰ ਐਕਟਿੰਗ ਕਰਦਾ ਹੈ ਜਿਸ ਕਰਕੇ ਆਮ ਦਰਸ਼ਕ ਉਸਨੂੰ ਸੱਚ ਮੰਨ ਲੈਂਦਾ ਹੈ ਅਤੇ ਕੱਟ ਕੇ ਸੁੱਟੀ ਗਈ ਉਸ ਨਕਲੀ ਜੀਭ ਨੂੰ ਚੁੱਕ ਕੇ ਦੇਖਣ ਦਾ ਹੌਂਸਲਾ ਨਹੀਂ ਕਰਦਾ ਕਿ ਕੀ ਇਹ ਅਸਲੀ ਜੀਭ ਹੈ ਜਾਂ ਪਲਾਸਟਿਕ ਦੀ। ਇਸ ਤਰ੍ਹਾਂ ਹੀ ਬਾਕੀ ਟ੍ਰਿਕਾਂ ਮਗਰ ਕੋਈ ਨਾ ਕੋਈ ਘੁੰਡੀ ਛੁਪੀ ਹੁੰਦੀ ਹੈ। ਇਹਨਾਂ ਟ੍ਰਿਕਾਂ ਵਿੱਚ ਨਿਗ੍ਹਾ ਬੰਨਣ ਵਾਲੀ ਕੋਈ ਗੱਲ ਨਹੀਂ ਹੁੰਦੀ। ਤਰਕਸ਼ੀਲ ਸੁਸਾਇਟੀ ਦੇ ਬਹੁਤ ਸਾਰੇ ਮੈਂਬਰ ਵੀ ਅਕਸਰ ਇਸ ਤਰ੍ਹਾਂ ਦੇ ਟ੍ਰਿਕਾਂ ਦੇ ਸ਼ੋਅ ਆਮ ਦਿੰਦੇ ਹਨ।

**? ਕੀੜੀਆਂ ਆਪਣਾ ਭੋਜਨ, ਮਿੱਠਾ ਆਦਿ ਕਿਵੇਂ ਲੱਭਦੀਆਂ ਹਨ?**

– ਕੀੜੀਆਂ ਦੇ ਪਰਿਵਾਰ ਦੇ ਤਿੰਨ ਵਰਗ ਹਨ। ਜਿਸ ਵਿੱਚ ਰਾਣੀ ਕੀੜੀ, ਖੰਭਾਂ ਵਾਲੇ ਨਰ ਅਤੇ ਖੰਭ ਰਹਿਤ ਬਾਂਝ ਮਾਦਾ ਹੁੰਦੀਆਂ ਹਨ। ਇਸੇ ਤਰ੍ਹਾਂ ਕਾਮਾ ਵਰਗ ਵਿੱਚ ਕੁਝ ਮੁਖਬਰ ਕੀੜੀਆਂ ਹੁੰਦੀਆਂ ਹਨ, ਜੋ ਹਰ ਵੇਲੇ ਇਧਰ ਉਧਰ ਭੋਜਨ ਦੀ ਤਲਾਸ਼ ਵਿੱਚ ਘੁੰਮਦੀਆਂ ਫਿਰਦੀਆਂ ਹਨ। ਜਿੱਥੇ ਹੀ ਮੁਖਬਰ ਕੀੜੀਆਂ ਨੂੰ ਭੋਜਨ ਦੇ ਰੂਪ ਵਿੱਚ ਖੰਡ ਜਾਂ ਅਜਿਹੀ ਖਾਣ ਯੋਗ ਚੀਜ਼ ਮਿਲਦੀ ਹੈ ਤਾਂ ਇਹ ਆਪਦੇ ਟਿਕਾਣੇ ਭਾਵ ਖੁੱਡ ਵੱਲ ਪਰਤਦੀਆਂ ਹਨ ਅਤੇ ਤੁਰਨ ਲੱਗਿਆਂ, ਢਿੱਡ ਨੂੰ ਧਰਤੀ ਤੇ ਰਗੜਦਿਆਂ ਹੋਇਆ ਇੱਕ ਰਸਾਇਣਕ ਗੰਧ ਦੀ ਲਕੀਰ ਖਿਚਦੀਆਂ ਜਾਂਦੀਆਂ ਹਨ। ਇਉਂ ਬਾਕੀ ਕੀੜੀਆਂ ਇਸ ਰਸਾਇਣਕ ਗੰਧ ਨੂੰ ਸੁੰਘਕੇ ਉਸੇ ਲਕੀਰ ਉੱਪਰ ਚਲਦਿਆਂ ਹੋਇਆਂ, ਲੱਭੇ ਹੋਏ ਭੋਜਨ ਕੋਲ ਜਾ ਪਹੁੰਚਦੀਆਂ ਹਨ। ਇਸੇ ਲਈ ਇੰਨ੍ਹਾਂ ਦਾ ਰਸਤਾ ਖੁੱਡ ਤੋਂ ਭੋਜਨ ਵੱਲ ਸਿੱਧਾ ਜਾਣ ਦੀ ਬਜਾਏ, ਮੁਖਬਰ ਕੀੜੀਆਂ ਵੱਲੋਂ ਬਣਾਈ ਰਸਾਇਣੀ ਲਕੀਰ ਉੱਪਰ ਹੀ ਬਣਦਾ ਹੈ। ਵਾਰ-ਵਾਰ ਆਉਣ-ਜਾਣ ਨਾਲ ਕੀੜੀਆਂ ਦਾ ਰਾਹ ਰੜਾ-ਪੱਟੱਕ ਹੋ ਜਾਂਦਾ ਹੈ।

## ਸਾ.ਫ਼ ਸ.ਫ਼ਾਈ ਬੱਚਿਆਂ ਵਿਕਾਸ ਲਈ ਜਰੂਰੀ

ਲੰਦਨ ਸਕੂਲ ਆਫ਼ ਹਾਈਜੀਨ ਐਂਡ ਟਰਾਪੀਕਲ ਮੈਡੀਸਨ ਦੀ ਦੇਖ-ਰੇਖ 'ਚ ਲਗਭਗ 10 ਹਜ਼ਾਰ ਬੱਚਿਆਂ ਤੇ ਕੀਤੇ ਗਏ 14 ਪ੍ਰਯੋਗਾਂ ਤੋਂ ਜਾਣਕਾਰੀ ਹਾਸਲ ਕੀਤੀ ਗਈ। ਭੋਜਨ ਵਿਗਿਆਨੀ ਡਾ. ਏਲਨ ਦਾ ਕਹਿਣਾ ਹੈ ਕਿ ਸਾਫ਼ ਪਾਣੀ, ਸਫ਼ਾਈ ਪ੍ਰਬੰਧਾਂ ਨਾਲ ਹੈਜ਼ੇ ਵਰਗੀਆਂ ਬਿਮਾਰੀਆਂ ਨੂੰ ਟਾਲਿਆ ਜਾ ਸਕਦਾ ਹੈ। ਵਿਸ਼ਲੇਸ਼ਣ ਕਰਨ ਵਾਲਿਆਂ ਦਾ ਕਹਿਣਾ ਹੈ ਕਿ ਸਫ਼ਾਈ ਸਬੰਧੀ ਸਹੂਲਤਾਂ ਦਾ ਬੱਚਿਆਂ ਦੇ ਵਿਕਾਸ ਉੱਪਰ ਵੀ ਅਸਰ ਪੈਂਦਾ ਹੈ। ਵਾਰ-ਵਾਰ ਬਿਮਾਰ ਹੋਣ ਤੇ ਬੱਚਿਆਂ ਦਾ ਵਿਕਾਸ ਬੁਰੇ ਰੁਖ਼ ਪ੍ਰਭਾਵਿਤ ਹੁੰਦਾ ਹੈ। ਖੋਜੀਆਂ ਦਾ ਮੰਨਣਾ ਹੈ ਕਿ ਗੰਦਾ ਪਾਣੀ ਪੀਣ ਨਾਲ ਬੱਚਿਆਂ ਨੂੰ ਡਾਇਰੀਆ ਹੁੰਦਾ ਹੈ, ਜਿਸ ਦਾ ਵਿਕਾਸ ਉੱਪਰ ਵੀ ਬੁਰਾ ਪ੍ਰਭਾਵ ਆਮ ਹੈ। ਡਾ. ਐਲਨ ਦਸਦੇ ਹਨ ਕਿ ਗੰਦੇ ਪਾਣੀ, ਡਾਇਰੀਆ ਤੇ ਵਿਕਾਸ ਵਿਚਲਾ ਸਬੰਧ ਤਾਂ ਪੂਰੀ ਤਰ੍ਹਾਂ ਸਮਝ ਆਉਂਦਾ ਹੈ ਪਰ ਦਿਲਚਸਪ ਗੱਲ ਇਹ ਹੈ ਕਿ ਇਸ ਨੂੰ ਪਹਿਲਾਂ ਕਦੇ ਨਹੀਂ ਦਰਸਾਇਆ ਗਿਆ।

ਉਨ੍ਹਾਂ ਦਾ ਮੰਨਣਾ ਹੈ ਕਿ ਅੱਧਾ ਸੈਂਟੀਮੀਟਰ ਬਹੁਤ ਜ਼ਿਆਦਾ ਨਹੀਂ ਲਗਦਾ ਲੇਕਿਨ ਸਾਡਾ ਅਨੁਮਾਨ ਹੈ ਕਿ ਇਹ ਵਾਧਾ ਬੌਣੇਪਣ 'ਚ 15 ਪ੍ਰਤੀਸ਼ਤ ਕਮੀ ਲਿਆ ਸਕਦਾ ਹੈ ਜੋ ਕਿ ਬਹੁਤ ਮਹੱਤਵਪੂਰਨ ਹੈ। ਵਿਸ਼ਵ ਸਿਹਤ ਸੰਗਠਨ ਵਿੱਚ ਸਿਹਤ ਅਤੇ ਵਿਕਾਸ ਲਈ ਪੋਸ਼ਣ ਦੇ ਨਿਰਦੇਸ਼ਕ ਡਾ. ਫਰਾਂਸਿਸਕੋ ਦਾ ਕਹਿਣਾ ਹੈ ਕਿ ਇਸ ਵਿਸ਼ਲੇਸ਼ਣ ਤੋਂ ਪਤਾ ਚਲਦਾ ਹੈ ਕਿ ਇਸ ਖ਼ੇਤਰ ਵਿੱਚ ਕਈ ਪਾਸਿਆਂ ਤੋਂ ਕੰਮ ਕਰਨ ਦੀ ਲੋੜ ਹੈ। ਕੁਪੋਸ਼ਣ ਤੋਂ ਮੁਕਤੀ ਪਾਉਣ ਤੇ ਖਾਣੇ ਦੀ ਗੁਣਵੱਤਾ ਤੇ ਸੁਰੱਖਿਆ ਵਧਾਉਣ ਦੇ ਨਾਲ-ਨਾਲ ਘਰਾਂ ਦਾ ਮਾਹੌਲ ਸੁਖਾਵਾਂ ਕਰਨ ਦੀ ਵੀ ਲੋੜ ਹੈ। ਸੰਗਠਨ ਅਨੁਸਾਰ ਲੰਬਾਈ ਵਧਣ ਦੀ ਕਮੀ ਜਾਂ ਬੌਣੇਪਣ ਤੋਂ ਦੁਨੀਆਂ ਭਰ ਵਿੱਚ 16.5 ਕਰੋੜ ਬੱਚੇ ਪ੍ਰਭਾਵਿਤ ਹਨ। ਹਰ ਸਾਲ ਘੱਟ ਭੋਜਨ ਮਿਲਣ ਕਾਰਨ 30 ਲੱਖ ਤੋਂ ਜ਼ਿਆਦਾ ਮੌਤਾਂ ਹੁੰਦੀਆਂ ਹਨ ਇਹ ਅੰਕੜਾ 5 ਸਾਲ ਤੋਂ ਪਹਿਲਾਂ ਮਰਨ ਵਾਲੇ ਬੱਚਿਆਂ ਦੀ ਸੰਖਿਆ ਦਾ ਅੱਧ ਹੈ।

## ਅਲਟਰਾ ਸਾਊਂਡ ਨਾਲ ਗੁਰਦੇ ਦੀ ਰੱਖਿਆ !

ਅਕਸਰ ਇਹ ਵੇਖਿਆ ਜਾਂਦਾ ਹੈ ਕਿ ਕੁਝ ਮਾਮਲਿਆਂ 'ਚ ਗੰਭੀਰ ਕਿਸਮ ਦੀ ਸਰਜ਼ਰੀ ਤੋਂ ਬਾਅਦ ਗੁਰਦਿਆਂ ਵਿੱਚ ਤਕਲੀਫ਼ ਦੀ ਸੰਭਾਵਨਾ ਬਣੀ ਰਹਿੰਦੀ ਹੈ ਪਰ ਖ਼ੋਜੀਆਂ ਦਾ ਕਹਿਣਾ ਹੈ ਕਿ ਗੁਰਦੇ ਖ਼ਰਾਬ ਹੋਣ ਦੇ ਮਾਮਲਿਆਂ ਦੀ ਰੋਕਥਾਮ 'ਚ ਅਲਟਰਾ ਸਾਊਂਡ ਤਕਨੀਕ ਦੀ ਵਰਤੋਂ ਕੀਤੀ ਜਾ ਸਕੇਗੀ। ਗੁਰਦੇ ਦੀ ਤਕਲੀਫ਼ ਦੀ ਉਸ ਅਵਸਥਾ ਜਦੋਂ ਗੁਰਦਾ ਅਚਾਨਕ ਕੰਮ ਕਰਨਾ ਬੰਦ ਕਰ ਦੇਵੇ ਤਾਂ ਇਸ ਦਾ ਸਾਹਮਣਾ ਅਜਿਹੇ ਬਿਮਾਰ ਵਿਅਕਤੀ ਨੂੰ ਕਰਨਾ ਪੈਂਦਾ ਹੈ ਕਿ ਨਿਮੂਨੀਆ, ਡਾਇਰੀਆ ਜਾਂ ਦਿਲ ਦੇ ਦੌਰੇ ਤੋਂ ਪੀੜਿਤ ਹੋਵੇ। ਦਿਲ ਦੇ ਅਪ੍ਰੇਸ਼ਨ ਵਰਗੀ ਕਿਸੇ ਗੰਭੀਰ ਸਰਜ਼ਰੀ ਤੋਂ ਬਾਅਦ 'ਅਕਿਊਟ ਕਿਡਨੀ ਇੰਜਰੀ' ਦੀ ਤਕਲੀਫ਼ ਹੋ ਸਕਦੀ ਹੈ।

ਅਜਿਹਾ ਗੁਰਦਿਆਂ ਨੂੰ ਸਮੇਂ ਸਿਰ ਪੂਰੀ ਮਾਤਰਾ 'ਚ ਖ਼ੂਨ ਨਾ ਮਿਲਣ ਕਾਰਣ ਹੁੰਦਾ ਹੈ। ਇੱਕ ਵਾਰ ਇਹ ਤਕਲੀਫ਼ ਹੋ ਜਾਣ ਤੇ ਇਲਾਜ ਦੇ ਕੁਝ ਸਾਧਨ ਹੀ ਉਪਲਬਧ ਹਨ। ਯੂਨੀਵਰਸਿਟੀ ਆਫ਼ ਵਰਜੀਨੀਆ ਦੀ ਇੱਕ ਟੀਮ ਨੇ ਇੱਕ ਚੂਹੇ ਦੀ ਅਲਟਰਾ ਸਾਊਂਡ ਮਸ਼ੀਨ ਨਾਲ ਸਧਾਰਣ ਜਾਂਚ ਕੀਤੀ। ਜਾਂਚ ਤੋਂ 24 ਘੰਟੇ ਪਹਿਲਾਂ ਉਸ ਦੇ ਗੁਰਦੇ 'ਚ ਖ਼ੂਨ ਦੀ ਸਪਲਾਈ ਰੋਕ ਦਿੱਤੀ ਗਈ ਸੀ ਤੇ ਉਸ ਤੇ ਬੇਹੋਸ਼ ਕਰਨ ਵਾਲੀ ਮੈਡੀਕਲ ਕਿਰਿਆ ਅਪਣਾਈ ਗਈ ਸੀ। ਖੋਜ ਉਪਰੰਤ ਉਨ੍ਹਾਂ ਨੇ ਵੇਖਿਆ ਕਿ ਖ਼ੂਨ ਦੀ ਸਪਲਾਈ ਬਹਾਲ ਕਰਨ ਉਪਰੰਤ ਵੀ ਚੂਹੇ ਦਾ ਗੁਰਦਾ ਸਵਸਥ ਅਵਸਥਾ ਵਿੱਚ ਸੀ।

ਅਲਟਰਾ ਸਾਊਂਡ ਨਾਲ ਸਰੀਰ ਵਿੱਚ ਕੁਝ ਅਜਿਹੇ ਬਦਲਾਅ ਹੁੰਦੇ ਹਨ ਜਿਸ ਨਾਲ ਗੁਰਦੇ ਦਾ ਬਚਾਅ ਹੁੰਦਾ ਹੈ। ਇਸ ਖੋਜ ਨਾਲ ਜੁੜੇ ਡਾ. ਮਾਰਕ ਓਕਸਾ ਦਾ ਕਹਿਣਾ ਹੈ ਕਿ ਅਸੀਂ ਅਜਿਹੀ ਅਲਟਰਾ ਸਾਊਂਡ ਤਕਨੀਕ ਵਰਤੀ ਸੀ, ਜਿਸ ਨਾਲ ਨੁਕਸਾਨ ਘੱਟ ਹੁੰਦਾ ਹੈ। ਨਤੀਜੇ ਇਹ ਵੀ ਦਸਦੇ ਹਨ ਕਿ 'ਅਕਿਊਟ ਕਿਡਨੀ ਇੰਜਰੀ' ਦੀ ਰੋਕਥਾਮ 'ਚ ਇਹ ਆਸਾਨ, ਪ੍ਰਭਾਵਸ਼ਾਲੀ ਤੇ ਲਾਭਕਾਰੀ ਤਰੀਕਾ ਹੈ। ਉਨ੍ਹਾਂ ਕਿਹਾ ਕਿ ਸਾਨੂੰ ਸ਼ੱਕ ਹੈ ਕਿ ਜਿਸ ਵਜ੍ਹਾ ਨਾਲ 'ਅਕਿਊਟ ਕਿਡਨੀ ਇੰਜਰੀ' ਦੀ ਸਮੱਸਿਆ ਆਉਂਦੀ ਹੈ, ਉਹ ਕਾਰਣ ਫੇਫੜੇ, ਦਿਲ ਤੇ ਜਿਗਰ ਨਾਲ ਜੁੜੀਆਂ ਮੁਸ਼ਕਲਾਂ ਦੇ ਪਿੱਛੇ ਵੀ ਹੋ ਸਕਦੇ ਹਨ।




ਭੀੜ 'ਚ ਬਹੁਤੇ ਬੰਦੇ ਸਿਆਣੇ ਨਹੀਂ ਹੁੰਦੇ,
ਗਿਣਵੇਂ ਚੁਣਵੇਂ ਹੁੰਦੇ ਨੇ ਦੋ-ਚਾਰ ਸਦਾ।

**ਅਮਰ ਸੂਫ਼ੀ**
98555-43660

ਅੰਨ੍ਹਾ ਨਿਸਚਾ ਰੱਖਿਆ ਜਿਸ ਨੇ ਧਰਮਾਂ ਵਿੱਚ,
ਗਰਕ ਗਿਆ ਉਹ ਇਨਸਾਨ ਵਹਿਮਾਂ-ਭਰਮਾਂ ਵਿੱਚ।

✵✵✵

ਹਰ ਮੁਸ਼ਕਲ ਦਾ ਆਖ਼ਰ ਲੱਭਣਾ ਹੀ ਪੈਣੇ,
ਕਿੰਨਾ ਮੱਥਾ ਰਗੜੀ ਜਾ ਪਰਿਕਰਮਾ ਵਿੱਚ।

**ਕੁਲਵੰਤ ਜੀਰਾ**
98143-63180

ਅਜੇ ਬਹੁਤ ਸ਼ਾਮ ਦਾ ਢਲਣਾ ਹੈ ਬਾਕੀ,
ਕਈ ਮੋਮਬੱਤੀਆਂ ਦਾ ਬਲਣਾ ਹੈ ਬਾਕੀ।

✵✵✵

ਅਜੇ ਦੀਵਿਆਂ ਦਾ ਵੀ ਖਲਣਾ ਹੈ ਬਾਕੀ,
ਅਜੇ ਨ੍ਹੇਰਿਆਂ ਦੀ ਵੀ ਲੰਬੀ ਡਗਰ ਹੈ।

**ਦਾਦਰ ਪੰਡੋਰਵੀ**
97814-38798

ਹੇੜ ਬਾਬਿਆਂ ਦੀ ਅੱਧ ਲੈ ਜਾਂਦੀ,
ਗਰੀਬ ਜੋ ਖੱਟੀ ਖੱਟਦੇ।
ਸਿਆਣੇ ਆਖਦੇ ਪੰਜਾਬ ਵਿੱਚ ਮੌਜਾਂ,
ਅੰਨ੍ਹੀ ਪੀਂਹਦੀ ਕੁੱਤੇ ਚਟਦੇ।

**ਸੁਖਦੇਵ ਸਿੰਘ ਸੋਹਲ**
94633-71081

ਉਨ੍ਹਾਂ ਮੂੰਹ ਜ਼ੋਰ 'ਵਾਵਾਂ ਨੇ ਬੁਝਾ ਦਿੱਤੇ ਸਭੇ ਦੀਪਕ,
ਇਹੇ ਮੌਸਮ 'ਚ ਜੁਗਨੂੰ ਰੌਸ਼ਨੀ ਦੇ ਗੀਤ ਗਾਉਂਦਾ ਹੈ।

✵✵✵

ਸਹੂਲਤ ਦੇ ਰਿਹੈ ਰਾਜਾ, ਬੇਫ਼ਿਕਰੀ ਨੀਂਦ ਸੌਵਣ ਦੀ,
ਇਸੇ ਆਲਮ 'ਚ ਸਿਰਫਿਰਿਆ, ਕੋਈ ਫਿਰਦਾ ਜਗਾਉਂਦਾ ਹੈ।

**ਸੁਨੀਲ ਚੰਦਿਆਣਵੀ**
95016-56200

ਔੜਾਂ ਮਾਰੀ ਧਰਤ ਵਿੱਚ ਨਾਂ ਹਉਕੇ ਬੀਜ,
ਤੱਕਣੀ ਜੇ ਹਰਿਆਵਲ ਤਾਂ, ਫਿਰ ਸੁਪਨੇ ਬੀਜ।

**ਸੁਰਿੰਦਰ ਪ੍ਰੀਤ ਘਣੀਆ**
9814086961

ਝੱਖੜਾਂ ਹਨੇਰੀਆਂ 'ਚ ਦੀਵੇ ਬਾਲ ਰੱਖੀਂ,
ਜ਼ਿੰਦਗੀ ਦੀ ਜੰਗ 'ਚ, ਹੱਥੀਂ ਤਲਵਾਰ ਢਾਲ ਰੱਖੀਂ।

**ਜਗਦੀਪ ਕੌਰ ਬਰਾੜ**
01637-264243

ਜ਼ਿੰਦਗੀ ਦੇ ਨਾਚ ਨੂੰ ਪਾਉਂਦੇ ਨੇ ਜਿਹੜੇ ਬੇੜੀਆਂ,
ਕਰ ਦਿਓ, ਸਭ ਚੂਰ, ਉਹ ਦਸਤੂਰ ਸ਼ਾਇਰ ਦੋਸਤੋ।

**ਮਹਿੰਦਰ ਸਾਥੀ**
94783-33696

ਸਭ ਦੀ ਤਰਕ ਸੋਚ ਬਣਾਈਏ,
ਵਿਹਲੜ ਬਾਬਿਆਂ ਨੂੰ ਕੰਮ ਲਾਈਏ,
ਘਣਗਸ ਆਪਾਂ ਰਲ ਕੇ ਸਾਰੇ,
ਤਰਕਸ਼ੀਲ ਸਮਾਜ ਬਣਾਈਏ।

**ਮਨਜੀਤ ਘਣਗਸ**
94785-97198

ਚੰਦਰਮਾ ਵਾਂਗੂੰ ਰੋਜ਼ ਹੀ ਅਸੀਂ ਵਧਦੇ ਤੇ ਘਟਦੇ ਰਹੇ,
ਮਾਂਗਵੀ ਸੀ ਰੌਸ਼ਨੀ ਇੱਕ ਸਾਰ ਨਾ ਬਣਿਆ ਗਿਆ।

**ਅਮਰਜੀਤ ਢਿੱਲੋਂ,**
94171-20427

ਯਥਾਰਥ ਸੋਚ ਸਾਡੇ ਜਿਉਣ ਦਾ ਜੇ ਫ਼ਲਸਫ਼ਾ ਬਣਦੀ,
ਤਾਂ ਸਾਡੇ ਜਿਉਣ ਦਾ ਏਨਾ ਨਿਕੰਮਾ ਢੰਗ ਨਾ ਹੁੰਦਾ।

✵✵✵

ਇਮਾਰਤ ਸੋਚਦੀ ਜੇ ਗਿਆਨ ਤੇ ਵਿਗਿਆਨ ਨਾਲ ਜੁੜਦੀ,
ਇਹ ਖਾਲੀ ਤੇ ਖ਼ਿਆਲੀ ਘੁਰਨਿਆਂ ਵਿੱਚ ਬੰਦ ਨਾ ਹੁੰਦਾ।

**ਰਿਸ਼ੀ ਚਿੱਤਰਕਾਰ**
**ਕੇ.ਸੀ.ਰੁਪਾਣਾ**, 94179-61697

ਚਿੱਟੇ ਚਾਨਣ ਦਾ ਦੁੱਧ ਡੁੱਲ੍ਹਿਆ,
ਤੇ ਮਟਕੀ ਭੱਜੀ ਹਨੇਰੇ ਦੀ,
ਛੱਡ ਰਾਤਾਂ ਦੀਆਂ ਹਕਾਇਤਾਂ ਨੂੰ,
ਕੋਈ ਗੱਲ ਕਰ ਨਵੇਂ ਸਵੇਰੇ ਦੀ। **-ਪ੍ਰੋ. ਮੋਹਨ ਸਿੰਘ**

**(ਦੀਪਕ ਸੋਨੀ)**
95170-88111

ਇਸ ਕਾਲਮ ਵਿੱਚ ਸ਼ਿਰਕਤ ਕਰਨ ਲਈ ਸ਼ੇਅਰ/ਰਚਨਾ ਦੇ ਨਾਂ ਨਾਲ ਮੂਲ ਲੇਖਕ ਦਾ ਨਾਂ ਜਰੂਰ ਲਿਖਿਆ ਜਾਵੇ। ...ਅਦਾਰਾ

### ਪੀ.ਜੀ.ਆਈ. ਦੇ ਇਤਿਹਾਸ ਵਿੱਚ ਸਫਲਤਾਪੂਰਵਕ ਦਿਲ ਬਦਲੀ ਕਰਨ ਦਾ ਪਹਿਲਾ ਮਾਮਲਾ

# ਕਸ਼ਮੀਰ ਸਿੰਘ ਨੇ ਸਿਰਜੀ, ਦਿਲ ਅਤੇ ਹੋਰ ਅੰਗ ਪ੍ਰਦਾਨ ਕਰਨ ਦੀ ਇਤਿਹਾਸਕ ਮਿਸਾਲ



ਕਸ਼ਮੀਰ ਸਿੰਘ ਦਾ ਜਨਮ ਹੁਸ਼ਿਆਰਪੁਰ ਜਿਲ੍ਹੇ ਦੇ ਪਿੰਡ ਪੱਦੀ ਸੂਰਾ ਸਿੰਘ ਵਿਖੇ ਮਾਤਾ ਸੁਰਜੀਤ ਕੌਰ ਦੀ ਕੁੱਖੋਂ ਪਿਤਾ ਸੋਹਣ ਸਿੰਘ ਦੇ ਘਰ 1973 ਵਿੱਚ ਹੋਇਆ ਸੀ। ਉਹ 1992 ਵਿੱਚ ਆਈ.ਆਰ.ਪੀ. ਵਿੱਚ ਭਰਤੀ ਹੋ ਗਿਆ ਸੀ। ਪਿਛਲੇ ਕੁਝ ਸਾਲਾਂ ਤੋਂ ਹੈੱਡ ਕਾਂਸਟੇਬਲ ਬਣ ਕੇ ਸ਼ਹੀਦ ਭਗਤ ਸਿੰਘ ਨਗਰ ਦੇ ਐੱਸ.ਐੱਸ.ਪੀ. ਨਾਲ ਸੇਵਾ ਨਿਭਾ ਰਿਹਾ ਸੀ। ਹੁਣ ਉਹ ਦੋ ਦਿਨ ਦੀ ਛੁੱਟੀ ਮਨਜ਼ੂਰ ਕਰਵਾ ਕੇ ਗੜ੍ਹਸ਼ੰਕਰ ਵਿਖੇ ਆਪਣੇ ਬੱਚਿਆਂ ਕੋਲ ਆਇਆ ਸੀ।

'ਜੀ, ਤੁਸੀਂ ਕਿੱਥੇ ਹੋ? ਜਲਦੀ ਘਰ ਆ ਜਾਓ, ਮੈਂ ਖਾਣਾ ਤਿਆਰ ਕਰਦੀ ਹਾਂ, ਬੱਚੇ ਖਾਣੇ ਲਈ ਤੁਹਾਡੀ ਇੰਤਜ਼ਾਰ ਕਰਦੇ ਨੇ।' 'ਮੈਂ ਹੁਣੇ ਆਇਆ।' ਕਸ਼ਮੀਰ ਕੌਰ ਦੀ ਆਪਣੇ ਪਤੀ ਕਸ਼ਮੀਰ ਸਿੰਘ ਨਾਲ 30-7-13 ਮੰਗਲਵਾਰ ਨੂੰ ਲਗਭਗ ਸਵਾ ਕੁ ਅੱਠ ਵਜ਼ੇ ਸ਼ਾਮ ਫੋਨ ਤੇ ਆਖਰੀ ਗੱਲ ਹੋਈ ਸੀ। ਦਸ-ਪੰਦਰਾਂ ਮਿੰਟਾਂ ਬਾਅਦ ਕਿਸੇ ਬੰਦੇ ਨੇ ਸਿਵਲ ਹਸਪਤਾਲ ਗੜ੍ਹਸ਼ੰਕਰ ਤੋਂ ਕਸ਼ਮੀਰ ਕੌਰ ਨੂੰ ਫੋਨ ਤੇ ਮਾੜੀ ਖ਼ਬਰ ਦਿੱਤੀ ਕਿ ਉਸਦੇ ਪਤੀ ਦਾ ਐਕਸੀਡੈਂਟ ਹੋ ਗਿਆ ਹੈ, ਜਲਦੀ ਹਸਪਤਾਲ ਪਹੁੰਚੋ। ਉਹ ਵਾਹੋ-ਦਾਹੀ ਹਸਪਤਾਲ ਵੱਲ ਨੂੰ ਦੌੜੀ। ਉਹਦੇ ਪਿੱਛੇ ਉਨ੍ਹਾਂ ਦੇ ਦੁੱਖ ਸੁੱਖ ਵਿੱਚ ਸਾਂਝੀਦਾਰ ਸੇਠੀ ਰਾਮ ਤੇ ਉਹਦੇ ਬੱਚੇ ਦੌੜੇ।

ਕਸ਼ਮੀਰ ਸਿੰਘ ਦੇ ਸਿਰ ਵਿੱਚ ਸੱਟ ਲੱਗੀ ਸੀ, ਉਹਦੇ ਸੱਜੇ ਕੰਨ 'ਚੋਂ ਲਹੂ ਨਿਕਲਿਆ ਹੋਇਆ ਸੀ, ਪੂਰੀ ਤਰ੍ਹਾਂ ਬੇਹੋਸ਼ੀ ਵਿੱਚ ਪਿਆ ਸੀ। ਡਾਕਟਰ ਨੇ ਮੁੱਢਲੀ ਸਹਾਇਤਾ ਦੇ ਕੇ IVY ਹਸਪਤਾਲ ਸ਼ਹੀਦ ਭਗਤ ਸਿੰਘ ਨਗਰ ਭੇਜ ਦਿੱਤਾ। ਉਹ ਲਗਭਗ ਸਾਢੇ ਨੌਂ ਕੁ ਵਜੇ ਉਥੇ ਪਹੁੰਚ ਗਏ ਸੀ। ਡਾਕਟਰਾਂ ਨੇ ਬਿਨਾਂ ਕਿਸੇ ਦੇਰੀ ਤੋਂ ਇਲਾਜ ਅਰੰਭ ਦਿੱਤਾ, ਉਨ੍ਹਾਂ ਦੀ ਸਰਗਰਮੀ ਤੋਂ ਲੱਗ ਰਿਹਾ ਸੀ ਕਿ ਮਰੀਜ਼ ਦੀ ਹਾਲਤ ਖ਼ਰਾਬ ਹੈ। ਉਸਦੀ ਪਤਨੀ ਦੇ ਦਿਲ ਨੂੰ ਡੋਬੂ ਪੈ ਰਹੇ ਸਨ, ਪਤੀ ਦੀ ਹਾਲਤ ਦੇਖ ਕੇ ਉਸਦਾ ਬੁਰਾ ਹਾਲ ਹੋ ਰਿਹਾ ਸੀ। ਸੱਤਪਾਲ ਸਲੋਹ, ਸੇਠੀ ਰਾਮ ਅਤੇ ਹੋਰ ਰਿਸ਼ਤੇਦਾਰ ਉਸ ਨੂੰ ਦਿਲਾਸਾ ਦੇ ਰਹੇ ਸਨ। ਡਾਕਟਰ ਨੇ ਸੀ.ਟੀ. ਸਕੈਨ ਕਰਵਾਈ, ਉਸਨੂੰ ਦੇਖਦਿਆਂ ਕਿਹਾ, "ਮਰੀਜ ਦੇ ਸਿਰ ਵਿੱਚ ਗੰਭੀਰ ਸੱਟ ਲੱਗੀ ਹੈ, ਜਿਸ ਨਾਲ ਦਿਮਾਗ ਪ੍ਰਭਾਵਿਤ ਹੋ ਰਿਹਾ ਹੈ, ਤੁਸੀਂ ਇੰਨ੍ਹਾਂ ਨੂੰ ਜਿੰਨਾ ਜਲਦੀ ਹੋ ਸਕਦਾ ਚੰਡੀਗੜ੍ਹ ਪੀ.ਜੀ.ਆਈ. ਜਾਂ IVY ਹਸਪਤਾਲ ਮੋਹਾਲੀ ਲੈ ਜਾਓ।" ਕਸ਼ਮੀਰ ਕੌਰ ਨੂੰ ਰੋਂਦੇ ਕੁਰਲਾਉਂਦੇ ਛੱਡ ਕੇ, ਬੱਚਿਆਂ ਨੂੰ ਦੇਖਣ ਦੀ ਤਾਕੀਦ ਕਰਦੇ ਹੋਏ, ਸੱਤਪਾਲ ਸਲੋਹ ਅਤੇ ਸੇਠੀ ਰਾਮ ਵੈਂਟੀਲੇਸ਼ਨ ਦੀਆਂ ਸੁਵਿਧਾਵਾਂ ਨਾਲ ਲੈਸ ਐਂਬੂਲੈਂਸ ਰਾਹੀਂ ਰਾਤ ਬਾਰਾਂ ਕੁ ਵਜੇ ਕਸ਼ਮੀਰ ਸਿੰਘ ਨੂੰ ਲੈ ਕੇ ਪੀ.ਜੀ.ਆਈ. ਚੰਡੀਗੜ੍ਹ ਵੱਲ ਰਵਾਨਾ ਹੋ ਗਏ।

ਬੁੱਧਵਾਰ ਦੀ ਰਾਤ ਉਹ ਦੋ ਕੁ ਵਜੇ PGI ਅਡਵਾਂਸ ਟਰੌਮਾ ਸੈਂਟਰ ਪਹੁੰਚੇ। ਡਾਕਟਰਾਂ ਨੇ ਤੁਰੰਤ ਇਲਾਜ ਕਰਨਾ ਸ਼ੁਰੂ ਕਰ ਦਿੱਤਾ। ਰੇਹੜੀ ਤੇ ਪਏ ਕਸ਼ਮੀਰ ਸਿੰਘ ਨੂੰ ਆਕਸੀਜਨ ਬਲੂਨ ਨਾਲ ਦਿੱਤੀ ਜਾ ਰਹੀ ਸੀ। ਸੇਠੀ ਰਾਮ ਇੱਕ ਹੱਥ ਨਾਲ ਬਲੂਨ ਦਬਾਉਂਦਾ, ਦੂਜੇ ਨਾਲ ਗੁਲੂਕੋਜ ਦੀ ਬੋਤਲ ਫੜੀ, ਸਲੋਹ ਵਿੰਗੇ ਪਹੀਆਂ ਵਾਲੀ ਰੇਹੜੀ ਔਖੇ ਹੋ ਕੇ ਖਿਚਦਾ, ਅਲਟਰਾਸਾਊਂਡ ਕਰਾਉਂਦੇ, ਐਕਸਰੇ ਕਰਾਉਂਦੇ, ਪਤਾ ਹੀ ਨਹੀਂ ਲੱਗਿਆ ਕਦੋਂ ਦਿਨ ਚੜ੍ਹ ਗਿਆ। ਉਨ੍ਹਾਂ ਨੂੰ ਲੱਗਦਾ ਸੀ ਕਿ ਉਸਦੀ ਸਿਹਤ ਵਿੱਚ ਸੁਧਾਰ ਹੋ ਰਿਹਾ। ਅੱਠ ਕੁ ਵਜੇ ਨਿਊਰੋਸਰਜਨ ਰਾਊਂਡ ਤੇ ਆਇਆ, ਉਸਨੇ ਕਸ਼ਮੀਰ ਸਿੰਘ ਨੂੰ ਵੇਖਿਆ, CT ਸਕੈਨ, ਐਕਸਰੇ, ਅਲਟਰਾਸਾਊਂਡ ਵੇਖਦਿਆਂ ਕਿਹਾ, ਇਸ ਦੀ ਹਾਲਤ ਚੰਗੀ ਨਹੀਂ ਕਾਫੀ ਨਾਜ਼ੁਕ ਹੈ। ਉਹੀ ਡਾਕਟਰ ਨੇ ਇਕ ਘੰਟੇ ਬਾਅਦ ਫਿਰ ਵੇਖਿਆ, ਉਸਦੀ ਸਾਂਹ ਪ੍ਰਣਾਲੀ ਨੂੰ ਬਿਹਤਰ ਦੇਖਦੇ

ਹੋਏ, ਬਲੂਨ ਹਟਾ ਕੇ ਨਾਰਮਲ ਆਕਸੀਜਨ ਲਗਾ ਦਿੱਤੀ। ਹੁਣ ਉਹ ਛੂਹਣ ਤੇ ਪ੍ਰਤੀਕਰਮ ਦੇਣ ਲੱਗ ਪਿਆ ਸੀ, ਪ੍ਰੰਤੂ ਹੋਸ਼ ਵਿੱਚ ਨਹੀਂ ਆਇਆ ਸੀ।

ਗਿਆਰਾਂ ਕੁ ਵਜੇ ਉਸਦੀ ਪਤਨੀ ਕਸ਼ਮੀਰ ਕੌਰ ਵੀ ਪਹੁੰਚ ਗਈ ਸੀ। ਇਕ ਹੋਰ ਡਾਕਟਰ ਆਇਆ, ਉਸਨੇ ਕਿਹਾ, ਬੀਬੀ ਭਾਵੇਂ ਤੇਰਾ ਪਤੀ ਹੋਸ਼ ਵਿੱਚ ਨਹੀਂ, ਫਿਰ ਵੀ ਤੂੰ ਉਸ ਨਾਲ ਗੱਲਾਂ ਕਰਦੀ ਰਹਿ। ਉਹਨੇ ਗੱਲਾਂ ਦਾ ਸਿਲਸਿਲਾ ਜਾਰੀ ਰੱਖਿਆ, "ਤੂੰ ਬੜਾ ਦਲੇਰ..., ਦੁਸ਼ਮਣਾਂ ਨਾਲ ਦ੍ਰਿੜ੍ਹਤਾ ਨਾਲ ਲੜਨ ਵਾਲਾ..., ਮਜ਼ਬੂਤ ਇਰਾਦੇ ਵਾਲਾ ਜੁਆਨ ਹੈਂ..., ਐਂ ਚੁੱਪ ਕਿਉਂ ਐਂ, ਮੇਰੇ ਨਾਲ ਗੱਲ ਤਾਂ ਕਰ। ਮੈਂ ਤੈਨੂੰ ਆਪਣੀ ਸੰਘਰਸ਼ਾਂ ਨਾਲ ਬਣਾਈ ਪ੍ਰੀਵਾਰਕ ਫੁੱਲਵਾੜੀ ਵਿੱਚ ਵਾਪਿਸ ਲੈ ਕੇ ਹੀ ਜਾਵੇਗੀ।" ਪਰ ਉਹ ਤਾਂ ਅੱਧ ਖੁੱਲੀਆਂ, ਬਿਨਾਂ ਝਪਕੇ ਅੱਖਾਂ ਨਾਲ ਸ਼ਾਂਤ ਪਤਾ ਨਹੀਂ ਕਿਹੜੇ ਸੰਸਾਰ ਵਿੱਚ ਪਿਆ ਸੀ।

ਤਿੰਨ ਕੁ ਵਜੇ ਤੋਂ ਬਾਅਦ ਉਸਦੀ ਸਾਹ ਲੈਣ ਦੀ ਪ੍ਰਕ੍ਰਿਆ ਧੀਮੀ ਹੋਣੀ ਸ਼ੁਰੂ ਹੋ ਗਈ, ਛੇ-ਸਾਢੇ ਛੇ ਵਜੇ ਤਾਂ ਬੰਦ ਹੀ ਹੋ ਗਈ। ਸਲੋਹ ਨੇ ਉਸਦੀ ਛਾਤੀ ਨੂੰ ਦਬਾਉਂਦਿਆਂ ਸਾਹ ਕ੍ਰਿਆ ਚਾਲੂ ਕਰਨ ਦੀ ਕੋਸ਼ਿਸ ਕੀਤੀ, ਇੰਨ੍ਹੇ ਨੂੰ ਡਾਕਟਰ ਪਹੁੰਚ ਗਿਆ, ਉਸਨੂੰ ਬਲੂਨ ਦੁਆਰਾ ਲਗਾਉਣ ਦੀ ਬੇਨਤੀ ਕੀਤੀ। ਬਲੂਨ ਲਗਾਉਣ ਨਾਲ ਸਾਂਹ ਪ੍ਰਕ੍ਰਿਆ ਫਿਰ ਚਾਲੂ ਹੋ ਗਈ। ਡਾਕਟਰ ਨੇ ਉਨ੍ਹਾਂ ਨੂੰ ਨਿਰਾਸ਼ ਕਰਦੇ ਹੋਏ ਕਿਹਾ, 'ਤੁਸੀਂ ਬਲੂਨ ਨਾਲ ਇਸਨੂੰ ਕਿੰਨਾ ਚਿਰ ਜਿੰਦਾ ਰੱਖੋਗੇ, ਇਸ ਦੀ ਦਿਮਾਗੀ ਮੌਤ ਹੋ ਚੁੱਕੀ ਹੈ, ਸਾਂਹ ਬਲੂਨ ਨਾਲ ਹੀ ਚੱਲ ਰਿਹਾ ਹੈ, ਇਹਨੂੰ ਬੰਦ ਕਰ ਦਿਓ ਮਰ ਜਾਏਗਾ।" "ਪ੍ਰੰਤੂ ਅਸੀਂ ਇਸਨੂੰ ਫਿਰ ਵੀ ਮਰਨ ਨਹੀਂ ਦਿਆਂਗੇ, ਇਹਦੇ ਅੰਗ ਹੋਰਾਂ ਦੇ ਕੰਮ ਆਉਣਗੇ, ਅਸੀਂ ਇਸਨੂੰ ਹੋਰਾਂ ਵਿੱਚ ਜਿੰਦਾ ਵੇਖਾਂਗੇ", ਸਲੋਹ ਨੇ ਕਿਹਾ। ਉਸੇ ਵਕਤ ਕਸ਼ਮੀਰ ਕੌਰ ਨੇ ਰੌਂਦੇ ਹੋਏ, ਹਟਕੋਰੇ ਲੈਂਦੇ ਕਿਹਾ, "ਇੰਨ੍ਹਾਂ ਨੇ ਸਰੀਰਦਾਨ/ਅੰਗਦਾਨ ਦੇ ਫਾਰਮ ਭਰੇ ਹੋਏ ਹਨ, ਅਸੀਂ ਪੂਰੇ ਪਰਿਵਾਰ ਨੇ ਸਹਿਮਤੀ ਨਾਲ ਇਹ ਪ੍ਰਤਿਗਿਆ ਲਈ ਸੀ, ਆਪਾਂ ਇਹ ਪੂਰੀ ਕਰਾਂਗੇ।" ਇਹ ਸਾਰੀ ਵਾਰਤਾ ਕਾਊਂਟਰ ਤੇ ਬੈਠਾ ਇਕ ਹੋਰ ਡਾਕਟਰ ਸੁਣ ਰਿਹਾ ਸੀ। ਉਸਨੇ ਤੁਰੰਤ ਡਾ. ਅਤੁੱਲ ਕੁਮਾਰ ਕੋਆਰਡੀਨੇਟਰ ਨੂੰ ਸਾਡੇ ਸੰਪਰਕ ਵਿੱਚ ਲਿਆਂਦਾ। ਉਸਨੇ ਕਸ਼ਮੀਰ ਕੌਰ ਦੀ ਦ੍ਰਿੜਤਾ ਨੂੰ ਦੇਖਦੇ ਹੋਏ ਤੁਰੰਤ ਉਸਦੇ ਪਤੀ ਨੂੰ ਆਈ.ਸੀ.ਯੂ. ਵਿੱਚ ਸ਼ਿਫਟ ਕਰਵਾ ਦਿੱਤਾ।

ਉਸੇ ਰਾਤ ਕੋਆਰਡੀਨੇਟਰ ਨੇ ਕਸ਼ਮੀਰ ਕੌਰ ਕੋਲੋਂ ਪਤੀ ਦੇ ਅੰਗ ਪ੍ਰਦਾਨ ਸੰਬੰਧੀ ਦਸਤਾਵੇਜਾਂ ਤੇ ਦਸਤਖਤ ਕਰਵਾ ਲਏ ਤੇ ਕਾਨੂੰਨੀ ਚਾਰਾਜੋਈ ਆਰੰਭ ਦਿੱਤੀ। ਉਸ ਨੂੰ ਦੱਸਿਆ ਗਿਆ ਕਿ ਉੱਚ ਪੱਧਰੀ ਡਾਕਟਰਾਂ ਤੇ ਅਧਾਰਤ ਇਕ ਮੈਡੀਕਲ ਬੋਰਡ ਬਣੇਗਾ, ਉਹ ਤੁਹਾਡੇ ਪਤੀ ਨੂੰ ਛੇ-ਛੇ ਘੰਟੇ ਬਾਅਦ ਚੈੱਕ ਕਰੇਗਾ, ਉਸਦੀ ਤਸੱਲੀ ਹੋਣ ਤੇ ਉਸਨੂੰ ਦਿਮਾਗੀ ਮ੍ਰਿਤਕ ਘੋਸ਼ਿਤ ਕਰੇਗਾ। ਅਗਲੀ ਸਵੇਰ ਵੀਰਵਾਰ ਸਵੇਰੇ ਮੈਡੀਕਲ ਬੋਰਡ ਨੇ ਕਸ਼ਮੀਰ ਕੌਰ ਨੂੰ ਬੁਲਾਇਆ, ਕਿਹਾ, ਤੈਨੂੰ ਪਤਾ ਤੂੰ ਕੀ ਕਰਨ ਜਾ ਰਹੀ ਹੈ? ਅੰਗ ਪ੍ਰਦਾਨ ਕਰਨ ਲਈ ਫੈਸਲਾ ਕਿਸੇ ਦਬਾਅ ਹੇਠ ਤਾਂ ਨਹੀਂ ਲਿਆ? "ਮੈਨੂੰ ਪਤਾ, ਮੈਂ ਇਹ ਫੈਸਲਾ ਪੂਰੇ ਹੋਸ਼ ਹਵਾਸ਼ ਨਾਲ ਸੋਚ ਸਮਝ ਕੇ ਲਿਆ ਹੈ, ਨਾਲੇ ਇਹ ਫੈਸਲਾ ਤਾਂ ਮੇਰੇ ਪਤੀ ਨੇ ਜਿਉਂਦੇ ਜੀਅ ਲੈ ਲਿਆ ਸੀ, ਮੈਂ ਤਾਂ ਸਾਡੀ ਪ੍ਰਤੀਗਿਆ ਹੀ ਪੂਰੀ ਕਰ ਰਹੀ ਹਾਂ।" ਕਸ਼ਮੀਰ ਕੌਰ ਨੇ ਉੱਤਰ ਦਿੱਤਾ। ਇਸੇ ਤਰ੍ਹਾਂ ਕਈ ਹੋਰ ਡਾਕਟਰਾਂ ਨੇ ਵੀ ਉਸਨੂੰ ਪੁੱਛਿਆ। ਪੀ.ਜੀ.ਆਈ. ਵਿੱਚ ਹਰ ਪਾਸੇ ਇਸਦੀ ਚਰਚਾ ਚੱਲ ਰਹੀ ਸੀ। ਕੋਈ ਪ੍ਰਸ਼ੰਸ਼ਾ ਕਰ ਰਿਹਾ ਸੀ, ਕੋਈ ਦਿਲ ਤੋੜਨ ਵਾਲੇ ਬੋਲ-ਬੋਲ ਰਿਹਾ ਸੀ। ਪਰ ਉਹ ਆਪਣੇ ਫੈਸਲੇ ਤੇ ਦ੍ਰਿੜ ਰਹੀ। ਬਾਕੀ ਰਿਸ਼ਤੇਦਾਰਾਂ ਅਤੇ ਹੋਰ ਸਮੂਹ ਲੋਕਾਂ ਦੀ ਮਾਨਸਿਕਤਾ ਨੂੰ ਬਦਲਣ ਲਈ ਸਲੋਹ ਕਦੀ ਡਾ. ਜਸਲੀਨ ਕੌਰ ਦੀ ਉਦਾਹਰਣ ਉਨ੍ਹਾਂ ਨੂੰ ਦਿੰਦਾ, ਜਿਸਦੀ ਅਮਰੀਕਾ ਵਿੱਚ ਬਰੇਨ ਡੈੱਥ ਹੋਣ ਤੇ ਉਸਦੇ ਵਾਰਸਾਂ ਨੇ ਉਸਦੇ ਅੰਗ ਪ੍ਰਦਾਨ ਕਰਕੇ 37 ਲੋਕਾਂ ਨੂੰ ਜ਼ਿੰਦਗੀ ਦਿੱਤੀ, ਕਦੀ ਆਈ.ਸੀ.ਯੂ. ਦੇ ਪ੍ਰਵੇਸ਼ ਦੀਵਾਰ ਦੀ ਕੰਧ ਤੇ ਲੱਗਿਆ ਦਿੱਲੀ ਦੇ ਇੱਕ ਇੱਕੀ ਸਾਲਾ ਬੱਚੇ ਦਾ ਪੋਸਟਰ, ਜਿਸਦੀ ਇੱਕ ਦੁਰਘਟਨਾ ਵਿੱਚ ਦਿਮਾਗੀ ਮੌਤ ਹੋ ਗਈ ਸੀ, ਜਿਸਦੇ ਪ੍ਰਦਾਨ ਕੀਤੇ ਅੰਗਾਂ ਨੇ 30 ਲੋਕਾਂ ਨੂੰ ਜੀਵਨ ਦਿੱਤਾ, ਪੜ੍ਹ ਪੜ੍ਹ ਕੇ ਸੁਣਾਉਂਦਾ।

ਭਾਵੇਂ ਕਸ਼ਮੀਰ ਕੌਰ ਅਤੇ ਉਸਦੇ ਰਿਸ਼ਤੇਦਾਰਾਂ ਨੂੰ ਪਹਿਲਾਂ ਦੱਸਿਆ ਗਿਆ ਸੀ ਕਿ ਮੈਡੀਕਲ ਬੋਰਡ ਕਸ਼ਮੀਰ ਸਿੰਘ

ਨੂੰ 6-6 ਘੰਟੇ ਬਾਅਦ ਚੈੱਕ ਕਰੇਗਾ, ਫਿਰ ਮ੍ਰਿਤਕ ਘੋਸ਼ਿਤ ਕਰਕੇ ਅੰਗ ਲੈਣ ਦੀ ਪ੍ਰਕ੍ਰਿਆ ਸ਼ੁਰੂ ਕਰੇਗਾ। ਵੀਰ-ਸ਼ੁੱਕਰਵਾਰ ਕਿਸੇ ਨੇ ਕੋਈ ਜਾਣਕਾਰੀ ਨਹੀਂ ਦਿੱਤੀ, ਕਿ ਕੀ ਪ੍ਰਕ੍ਰਿਆ ਚੱਲ ਰਹੀ ਹੈ? ਮੈਡੀਕਲ ਬੋਰਡ ਨੇ ਚੈੱਕ ਵੀ ਕੀਤਾ ਜਾਂ ਨਹੀਂ? ਉਸਦੇ ਰਿਸ਼ਤੇਦਾਰ ਭਟਕਦੇ ਕਦੇ ਐਸ.ਐਮ.ਓ. ਦਫਤਰ ਵੱਲ ਦੌੜਦੇ, ਦਰਵਾਜੇ ਤੇ ਲੱਗਿਆ ਜਿੰਦਾ ਮੂੰਹ ਚਿੜਾ ਦਿੰਦਾ। ਆਈ.ਸੀ.ਯੂ. ਦੇ ਇੰਚਾਰਜ ਨੂੰ ਪੁੱਛਦੇ ਤਾਂ ਉਹ ਇੰਨ੍ਹਾਂ ਹੀ ਕਹਿੰਦਾ, 'ਮੇਰਾ ਕੰਮ ਜਿੰਨ੍ਹਾਂ ਚਿਰ ਮਰੀਜ਼ ਦੇ ਅੰਗ ਟਰਾਂਸਪਲਾਂਟ ਨਹੀਂ ਹੁੰਦੇ, ਉਨ੍ਹਾਂ ਚਿਰ ਇਸਨੂੰ ਸਹੀ ਸਲਾਮਤ ਰੱਖਣਾ ਹੈ,' ਉਹ ਮੈਂ ਬਿਹਤਰ ਕਰ ਰਿਹਾ ਹਾਂ।' ਇਸ ਤੋਂ ਵਧੇਰੇ ਜਾਣਕਾਰੀ ਕਿਤੋਂ ਵੀ ਨਹੀਂ ਸੀ ਮਿਲ ਰਹੀ। ਸ਼ਨੀਵਾਰ ਸਵੇਰੇ ਖੂਨ ਅਤੇ ਪਿਸ਼ਾਬ ਦੇ ਟੈਸਟ ਕਰਾਉਣ ਲਈ ਸਲੋਹ ਹੁਣਾਂ ਨੂੰ ਬਹੁਤ ਖੱਜਲ ਖੁਆਰ ਹੋਣਾ ਪਿਆ। ਉਸਨੇ ਕੋਆਰਡੀਨੇਟਰ ਅਤੇ ਆਈ.ਸੀ.ਯੂ. ਦੇ ਇੰਚਾਰਜ ਨਾਲ ਗੱਲ ਕੀਤੀ, ਅਸੀਂ ਮਰੀਜ਼ ਦੇ ਅੰਗ ਪ੍ਰਦਾਨ ਕਰਕੇ ਕਿਹੜਾ ਗੁਨਾਹ ਕੀਤਾ ਹੈ, ਮੈਂ ਟ੍ਰਿਬਿਊਨ ਵਿੱਚ ਕੰਮ ਕਰਦੇ ਆਪਣੇ ਮਿੱਤਰ ਨੂੰ ਬੁਲਾ ਕੇ ਤੁਹਾਡੇ ਡਾਇਰੈਕਟਰ ਨਾਲ ਗੱਲ ਕਰਦਾ ਹਾਂ। ਇਕ ਹੋਰ ਡਾਕਟਰ ਨੇ ਕਿਹਾ ਹਾਲੇ ਵੀ ਕੁੱਝ ਨਹੀਂ ਹੋਇਆ, ਤੁਸੀਂ ਆਪਣਾ ਫੈਸਲਾ ਬਦਲ ਸਕਦੇ ਹੋ। ਥੋੜੇ ਚਿਰ ਬਾਅਦ ਡੀ.ਐਮ. ਡਾ. ਕੌਸ਼ਲ ਨੇ ਸੱਤਪਾਲ ਸਲੋਹ ਨੂੰ ਬੁਲਾਇਆ। ਉਸ ਦੇ ਇਤਰਾਜ਼ਾਂ ਨੂੰ ਸੁਣਿਆ। ਉਸਨੇ ਮੈਡੀਕਲ ਬੋਰਡ ਦੀ ਚੱਲ ਰਹੀ ਪ੍ਰਕ੍ਰਿਆ ਬਾਰੇ ਜਾਣਕਾਰੀ ਦਿੱਤੀ। ਮੀਟਿੰਗ ਤੋਂ ਬਾਅਦ ਕਸ਼ਮੀਰ ਕੌਰ ਅਤੇ ਉਸਦੇ ਔਰਤ ਰਿਸ਼ਤੇਦਾਰਾਂ ਨੂੰ ਉਨ੍ਹਾਂ ਨੇ ਰੂਮ ਨੰਬਰ 218 ਵਿੱਚ ਠਹਿਰਣ ਲਈ ਚਾਬੀ ਦੇ ਦਿੱਤੀ।

ਸ਼ਨੀਵਾਰ ਰਾਤ ਦਸ ਕੁ ਵਜੇ ਉਨ੍ਹਾਂ ਨੂੰ ਦੱਸਿਆ ਗਿਆ ਕਿ ਕਸ਼ਮੀਰ ਸਿੰਘ ਦੇ ਲਹੂ ਵਿੱਚ ਸੋਡੀਅਮ ਦੀ ਮਾਤਰਾ ਜਿਆਦਾ ਸੀ, ਜੋ ਹੁਣ ਠੀਕ ਹੋ ਰਹੀ ਹੈ। ਲਹੂ ਦੇ ਹੋਰ ਪੈਰਾਮੀਟਰ ਵੀ ਠੀਕ ਹੋ ਰਹੇ ਹਨ। ਉਹ ਉਸ ਰਾਤ ਐਕਸਰੇ ਅਤੇ ਦੋ-ਦੋ ਘੰਟੇ ਬਾਅਦ ਖੂਨ ਦੇ ਟੈਸਟ ਕਰਵਾਉਂਦੇ ਰਹੇ। ਰਾਤ ਡੇਢ ਕੁ ਵਜੇ ਡਾ. ਅਤੁੱਲ ਕੁਮਾਰ ਨਾਲ ਰਵਿੰਦਰ ਕੁਮਾਰ ਏ.ਐਸ.ਆਈ. (ਗੜ੍ਹਸ਼ੰਕਰ ਤੋਂ) ਕਸ਼ਮੀਰ ਕੌਰ ਦੇ ਕਮਰੇ ਵਿੱਚ ਆਇਆ। ਉਸਨੇ ਕਸ਼ਮੀਰ ਕੌਰ ਨੂੰ ਪੁੱਛਿਆ, "ਤੇਰੇ ਤੇ ਕੋਈ ਦਬਾਅ ਤਾਂ ਨਹੀਂ, ਤੇਰੇ ਪਤੀ ਦੇ ਅੰਗ ਤੇਰੀ ਮਰਜ਼ੀ ਤੋਂ ਬਿਨਾਂ ਤਾਂ ਨਹੀਂ ਲਏ ਜਾ ਰਹੇ।" ਉਸਨੇ ਪੂਰੀ ਦ੍ਰਿੜਤਾ ਨਾਲ ਉੱਤਰ ਦਿੱਤਾ, "ਮੇਰੇ ਤੇ ਕਿਸੇ ਦਾ ਕੋਈ ਦਬਾਅ ਨਹੀਂ, ਅੰਗ ਪ੍ਰਦਾਨ ਕਰਨ ਦਾ ਫੈਸਲਾ ਅਸੀਂ ਪੂਰੇ ਹੋਸ਼ੋ ਹਵਾਸ ਨਾਲ ਸੋਚ ਸਮਝ ਕੇ ਲਿਆ ਹੈ, ਨਾਲੇ ਮੇਰੇ ਪਤੀ ਤੇ ਮੈਂ ਇਹ ਨਿਰਨਾ ਤਾਂ ਬਹੁਤ ਪਹਿਲਾਂ ਲੈ ਲਿਆ ਸੀ। ਮੈਂ ਤਾਂ ਪਤੀ ਦੀ ਇੱਛਾ ਤੇ ਆਪਣੀ ਪ੍ਰਤੀਗਿਆ ਪੂਰੀ ਕਰ ਰਹੀ ਹਾਂ।"

ਐਤਵਾਰ (ਚਾਰ ਅਗਸਤ) ਦੀ ਸਵੇਰ ਚਾਰ ਕੁ ਵਜੇ ਕਸ਼ਮੀਰ ਸਿੰਘ ਨੂੰ ਕਾਰਡੀਐਕ ਸੈਂਟਰ ਲਿਜਾਇਆ ਗਿਆ। ਜਿਥੇ ਉਸਦੇ ਅੰਗ ਦਿਲ, ਅੱਖਾਂ, ਗੁਰਦੇ ਅਤੇ ਲਿਵਰ ਲਿਆ ਜਾਣਾ ਸੀ। ਪੰਜ ਕੁ ਵਜੇ ਵਿਸ਼ੇਸ਼ ਗੱਡੀ ਰਾਹੀਂ ਰਿਸ਼ਤੇਦਾਰਾਂ ਨੂੰ ਵੀ ਉਥੇ ਪਹੁੰਚਾ ਦਿੱਤਾ ਗਿਆ। ਸਰਜੀਕਲ ਟੀਮ ਦਾ ਮੁਖੀ ਡਾਕਟਰ ਆਪਣੇ ਸਾਥੀ ਡਾਕਟਰਾਂ ਨੂੰ ਹਦਾਇਤਾਂ ਦੇ ਰਿਹਾ ਸੀ। ਉਨ੍ਹਾਂ ਵਿੱਚ ਕਾਫੀ ਬੇਚੈਨੀ ਅਤੇ ਘਬਰਾਹਟ ਲੱਗ ਰਹੀ ਸੀ। ਛੇ ਕੁ ਵਜੇ ਕਸ਼ਮੀਰ ਸਿੰਘ ਦੇ ਰਿਸ਼ਤੇਦਾਰਾਂ ਨੂੰ ਦੱਸਿਆ ਗਿਆ ਕਿ ਅੰਗ ਲੈਣ ਦੀ ਪ੍ਰਕ੍ਰਿਆ ਸ਼ੁਰੂ ਕਰਨ ਜਾ ਰਹੇ ਹਾਂ। ਤੁਸੀਂ ਕਨਵੈਨਸ਼ਨ ਰੂਮ ਵਿੱਚ ਹੀ ਠਹਿਰਿਓ। ਗਿਆਰਾਂ ਕੁ ਵਜੇ ਸਰਜੀਕਲ ਟੀਮ ਨੇ ਦੱਸਿਆ ਕਿ ਸਾਰਾ ਕੰਮ ਸਫਲਤਾ ਪੂਰਵਕ ਹੋ ਗਿਆ ਹੈ। ਤੁਸੀਂ ਮ੍ਰਿਤਕ ਦੇਹ ਦੇਖ ਸਕਦੇ ਹੋ।

ਕਸ਼ਮੀਰ ਸਿੰਘ ਦੀ ਮ੍ਰਿਤਕ ਦੇਹ ਅਪਰੇਸ਼ਨ ਥੀਏਟਰ ਵਿੱਚ ਪਈ ਸੀ, ਡਾਕਟਰਾਂ ਦੀ ਟੀਮ ਸਮੇਤ ਅਪਰੇਸ਼ਨ ਥੀਏਟਰ ਦੇ ਸਾਰੇ ਵਰਕਰ ਸਤਿਕਾਰਤ ਮੁਦਰਾ ਵਿੱਚ ਖੜੇ ਸਨ। ਕਸ਼ਮੀਰ ਕੌਰ ਨੇ ਪਤੀ ਦੀ ਦੇਹ ਨੂੰ ਨੀਝ ਨਾਲ ਨਿਹਾਰਦੇ ਹੋਏ ਕਿਹਾ, "ਸਾਥੀ, ਤੁਸੀਂ ਮੋਏ ਨਹੀਂ, ਤੁਹਾਡੇ ਅੰਗਾਂ ਨਾਲ ਹੋਰ ਪੰਜਾਂ ਨੂੰ ਨਵਾਂ ਜੀਵਨ ਮਿਲਿਆ ਹੈ, ਤੁਸੀਂ ਤਾਂ ਅਮਰ ਹੋ ਗਏ ਹੋਂ, ਮੈਂ ਤੁਹਾਨੂੰ ਸਲੂਟ ਕਰਦੀ ਹਾਂ, ਤੁਹਾਡੀ ਇੱਛਾ ਪੂਰਤੀ ਲਈ ਮੇਰੇ ਵੱਲੋਂ ਨਿਭਾਏ ਫਰਜ਼ ਵਿੱਚ ਕਿਤੇ ਕੋਈ ਕੋਤਾਹੀ ਹੋ ਗਈ ਹੋਵੇ, ਮੈਨੂੰ ਮੁਆਫ਼ ਕਰੀਂ।"

ਕਸ਼ਮੀਰ ਕੌਰ ਵੱਲੋਂ ਪਤੀ ਨੂੰ ਭੇਂਟ ਕੀਤੀ ਸ਼ਰਧਾਂਜਲੀ ਨਾਲ ਸਾਰਾ ਸਰਜੀਕਲ ਸਟਾਫ ਅਤੇ ਰਿਸ਼ਤੇਦਾਰਾਂ ਦੀਆਂ ਅੱਖਾਂ ਨਮ ਹੋ ਗਈਆਂ, ਉਹ ਭਾਵੁਕ ਹੋ ਗਏ। ਇਕ ਔਰਤ ਡਾਕਟਰ ਨੇ ਜਜ਼ਬਾਤੀ ਹੁੰਦੇ ਕਿਹਾ, "ਯੂ ਆਰ ਗਰੇਟ ਲੇਡੀ-ਯੂ ਆਰ ਗਰੇਟ

ਲੇਡੀ-ਅਸੀਂ ਤੈਨੂੰ ਪ੍ਰਣਾਮ ਕਰਦੇ ਹਾਂ।" ਉਸਨੇ ਕਸ਼ਮੀਰ ਕੌਰ ਨੂੰ ਕਲਾਵੇ ਵਿੱਚ ਲੈ ਲਿਆ।

ਪੀ.ਜੀ.ਆਈ. ਦੇ ਡਾ. ਵਿਪਨ ਕੁਮਾਰ ਕੌਂਸਲ ਸਹਾਇਕ ਪ੍ਰੋਫੈਸਰ ਡਿਪਾਰਟਮੈਂਟ ਆਫ਼ ਹੌਸਪੀਟਲ ਐਡਮਨਿਸਟ੍ਰੇਸ਼ਨ ਨੇ ਕਿਹਾ, ਪੀ.ਜੀ.ਆਈ. ਦੇ ਇਤਿਹਾਸ ਵਿੱਚ ਸਫ਼ਲਤਾ ਪੂਰਵਕ ਦਿਲ ਬਦਲੀ ਕਰਨ ਦਾ ਇਹ ਪਹਿਲਾ ਮਾਮਲਾ ਹੈ, ਇਹ ਇਕ ਇਤਿਹਾਸਕ ਘਟਨਾ ਹੈ, ਅਸੀਂ ਹਮੇਸ਼ਾਂ ਕਸ਼ਮੀਰ ਸਿੰਘ ਅਤੇ ਉਸਦੇ ਪਰਿਵਾਰ ਦੇ ਰਿਣੀ ਰਹਾਂਗੇ।

ਪੰਜਾਬ ਵਿੱਚ ਇਹ ਦਿਲ ਅਤੇ ਹੋਰ ਅੰਗ ਪ੍ਰਦਾਨ ਦੀ ਪਹਿਲੀ ਇਤਿਹਾਸਕ ਮਿਸਾਲ ਹੋਣ ਕਾਰਣ 15 ਅਗਸਤ 'ਤੇ ਡੀ.ਸੀ. ਸ਼ਹੀਦ ਭਗਤ ਸਿੰਘ ਨਗਰ ਨੇ ਕਸ਼ਮੀਰ ਸਿੰਘ ਦੀ ਪਤਨੀ ਕਸ਼ਮੀਰ ਕੌਰ ਦਾ ਸਨਮਾਨ ਕੀਤਾ।

ਅੰਗ ਪ੍ਰਦਾਨੀ ਕਸ਼ਮੀਰ ਸਿੰਘ ਤੇ ਉਸਦੇ ਪਰਿਵਾਰ ਨੂੰ ਅਸੀਂ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਸੈਲੂਟ ਕਰਦੇ ਹਾਂ।

**ਜੁਗਿੰਦਰ ਕੁੱਲੇਵਾਲ**

94786-75576



---

***ਕਹਾਣੀ ਨਹੀਂ***

# *ਦਿਮਾਗਾਂ ਨੂੰ ਲੱਗੀ ਸੰਨ੍ਹ*

ਹਸਪਤਾਲ ਦੀ ਐਮਰਜੈਂਸੀ ਵਿੱਚ ਦਿਲ ਦੇ ਰੋਗਾਂ ਦੇ ਵਿਭਾਗ ਵਿੱਚ ਮੇਰੇ ਪਿਤਾ ਜੀ ਜੇਰੇ ਇਲਾਜ ਸਨ । ਸਾਡੇ ਬਿਲਕੁਲ ਨਾਲ ਵਾਲੇ ਬੈੱਡ ਉੱਤੇ ਇਕ ਭਗਵੇਂ ਕੱਪੜਿਆਂ ਵਾਲੇ ਬਾਬੇ ਦਾ ਵੀ ਇਲਾਜ ਚੱਲ ਰਿਹਾ ਸੀ ਜੋ ਕਿ ਆਪਣੇ ਆਪ ਨੂੰ 'ਖੁਸ਼ਦਿਲ ਬਾਬਾ' ਦੱਸਦਾ ।ਅਨੇਕਾਂ ਤਰ੍ਹਾਂ ਦੇ ਮਹਿੰਗੇ ਫਲ ਤੇ ਖਾਣਾ ਬਾਬੇ ਲਈ ਹਰ ਰੋਜ ਬਦਲ-ਬਦਲ ਕੇ ਲਿਆਉਂਦੇ ਉਹਦੇ ਸਾਗਿਰਦ ਮਰਦ ਅਤੇ ਔਰਤਾਂ ਮੇਰਾ ਧਿਆਨ ਅਕਸਰ ਖਿੱਚਦੇ । ਸ਼ਾਇਦ ਇਹਦਾ ਕਾਰਨ ਮੇਰਾ ਤਰਕਸ਼ੀਲ ਹੋਣਾ ਹੀ ਸੀ ।

"ਬਾਬੇ ਨੂੰ ਕੀ ਮਰਜ ਐ?" ਮੈਂ ਉਸਦੇ ਇੱਕ ਚੇਲੇ ਤੋਂ ਜਾਣਕਾਰੀ ਹਿੱਤ ਪੁੱਛਿਆ ।

"ਪਹਿਲਾਂ ਤਾਂ 'ਖੁਸ਼ਦਿਲ ਬਾਬਾ ਸਾਹਿਬ' ਨੂੰ ਕੈਂਸਰ ਸੀ ਤੇ ਹੁਣ ਆਹ ਦਿਲ ਦੀ ਬਿਮਾਰੀ ਨੇ ਘੇਰ ਲਿਆ। ਆਪ ਵਿਚਾਰੇ ਤਕਲੀਫ ਵਿੱਚ ਵੀ ਲੋਕਾਂ ਦਾ ਕਲਿਆਣ ਕਰੀ ਜਾਂਦੇ ਨੇ, ਇੱਥੇ ਹਸਪਤਾਲ ਵਿੱਚ" ਉਸਨੇ ਮਾਣ ਅਤੇ ਸ਼ਰਧਾ ਨਾਲ ਭਰੇ ਨੇ ਜਵਾਬ ਦਿੱਤਾ ।

"ਫੇਰ ਬਾਬਾ ਆਪਣੀਆਂ ਬਿਮਾਰੀਆਂ ਦਾ ਇਲਾਜ ਕਿਉਂ ਨਹੀਂ ਕਰ ਲੈਂਦਾ?" ਮੇਰੇ ਅੰਦਰਲੀ ਤਰਕਸ਼ੀਲਤਾ ਨੇ ਹਿਲ-ਜੁਲ ਕੀਤੀ ਤੇ ਉਸਨੂੰ ਜਗਾਉਣ ਦੀ ਕੋਸ਼ਿਸ ਕੀਤੀ ।

"ਅਸਲ ਵਿੱਚ ਬਾਬਾ ਜੀ ਕਰਨੀ ਵਾਲੇ ਤਾਂ ਐਨੇ ਆ ਕਿ ਜੇ ਕਿਸੇ ਪਸ਼ੂ ਤੇ ਵੀ ਹੱਥ ਧਰ ਦੇਣ ਤਾਂ ਬੋਲਣ ਲੱਗ ਪੈਂਦੈ ਪਰ ਬਾਬਾ ਜੀ ਦੇ ਗੁਰੂ ਨੇ ਵਰ ਦਿੱਤਾ ਸੀ ਕਿ ਕਲਿਆਣ ਸਿਰਫ ਲੋਕਾਂ ਦਾ ਹੀ ਕਰਨਾ ਹੈ, ਖ਼ੁਦ ਦਾ ਨਹੀਂ" ਇੰਨਾ ਕਹਿ ਕੇ ਉਹ ਬਾਬੇ ਕੋਲ ਬੈਠ ਕੇ ਆਪਣਾ ਭਵਿੱਖ ਸੰਵਾਰਨ ਲਈ ਬਚਨ ਕਰਵਾਉਣ ਲੱਗ ਪਿਆ।

ਮੈਨੂੰ ਭੋਲੇ ਲੋਕਾਂ 'ਤੇ ਤਰਸ ਵੀ ਆਇਆ ਤੇ ਖਿਝ ਵੀ । ਹੌਂਕਾ ਜਿਹਾ ਲੈ ਕੇ ਮੈਂ ਆਪਣੇ ਪਿਤਾ ਜੀ ਦੀਆਂ ਕੁਝ ਦਵਾਈਆਂ ਲੈਣ ਕੈਮਿਸਟ ਦੀ ਦੁਕਾਨ ਵੱਲ ਚਲਾ ਗਿਆ ਤੇ ਜਦੋਂ ਮੁੜਿਆ ਤਾਂ ਡਾਕਟਰ, ਨਰਸਾਂ ਤੇ ਵਾਰਡ ਅਟੈਂਡੈਂਟ ਬਾਬੇ ਨੂੰ ਤੇਜੀ ਨਾਲ ਆਈ.ਸੀ.ਯੂ. ਵੱਲ ਲਿਜਾ ਰਹੇ ਸਨ । ਬਾਬੇ ਨੂੰ ਹਾਰਟ ਦਾ ਜਾਨਲੇਵਾ ਅਟੈਕ ਹੋਇਆ ਸੀ ।

ਕੁਝ ਹੀ ਸਮੇਂ ਬਾਅਦ ਐਮਰਜੈਂਸੀ ਵਾਰਡ ਦੇ ਬਾਹਰ ਸ਼ਰਧਾਲੂਆਂ ਦਾ ਇਕੱਠ ਹੋਣ ਲੱਗਾ । "ਬਾਬਾ ਜੀ ਚੋਲਾ ਛੱਡ ਗਏ" ਸਭ ਦੇ ਮੂੰਹ ਵਿੱਚ ਇਹੋ ਸ਼ਬਦ ਸੁਣਨ ਨੂੰ ਮਿਲ ਰਹੇ ਸੀ ।

ਕੁਝ ਲਾਲ-ਨੀਲੀਆਂ ਬੱਤੀਆਂ ਵਾਲੀਆਂ ਗੱਡੀਆਂ ਟੂ-ਟੂ ਕਰਦੀਆਂ ਪਹੁੰਚਣ ਲੱਗੀਆਂ । ਉਂਝ ਵੀ ਹਨੇਰ੍ਹਾ ਪਸਰ ਰਿਹਾ ਸੀ ਪਰ ਮੈਨੂੰ ਅੰਧ ਵਿਸ਼ਵਾਸਾਂ ਤੇ ਅੰਨ੍ਹੀ ਸ਼ਰਧਾ ਨਾਲ ਲੱਥ-ਪੱਥ ਹਨੇਰ੍ਹਾ ਹੋਰ ਗਾੜ੍ਹਾ ਹੁੰਦਾ ਜਾਪਿਆ, ਤੇ ਜਿਵੇਂ ਰਾਜਨੀਤਕ ਅਤੇ ਧਾਰਮਿਕ ਸੈਤਾਨੀ ਉੱਚੀ-ਉੱਚੀ ਹੱਸ ਰਹੀ ਹੋਵੇ ਕਿ ਕਿਵੇਂ ਉਹਨਾਂ ਆਮ ਲੋਕਾਂ ਦੇ ਦਿਮਾਗ ਨੂੰ ਸੰਨ੍ਹ ਲਾਈ ਹੈ ਜੋ ਇਹ ਵੀ ਨਹੀਂ ਸੋਚ ਸਕਦੇ ਕਿ ਬਿਮਾਰੀਆਂ ਨਾਲ ਘੁਲ ਕੇ ਮਰਿਆ ਬੰਦਾ (ਬੂਬਨਾ) ਕਿਵੇਂ ਕਿਸੇ ਦਾ ਕਲਿਆਣ ਕਰ ਸਕਦਾ ਹੈ । ਤੇ ਦੂਜਿਆਂ ਦਾ ਭਵਿੱਖ ਦੱਸਣ ਵਾਲੇ ਨੂੰ ਆਪਣੀ ਮੌਤ ਦਾ ਇਲਮ ਹੀ ਨਾ ਹੋਵੇ ! ਕੋਨੇ ਵਿੱਚ ਬੈਠੇ ਨੂੰ ਮੈਨੂੰ ਆਪਣੇ ਲੋਕਾਂ ਤੇ ਮੁਲਕ ਦਾ ਫਿਕਰ ਸਤਾਉਣ ਲੱਗਾ ।

**- ਇੰਜ. ਜੁਝਾਰ ਲੌਂਗੋਵਾਲ, 94654-30016**

# ਮਨੁੱਖੀ ਸਖਸ਼ੀਅਤ ਨੂੰ ਤੋੜਨ ਦੀ ਕੋਸ਼ਿਸ਼ - ਜਾਤਪਾਤ



**ਡਾ. ਸ਼ਿਆਮ ਸੁੰਦਰ ਦੀਪਤੀ**

ਮਨੁੱਖੀ ਸਖਸ਼ੀਅਤ ਦੀ ਉਸਾਰੀ ਜਨਮ ਤੋਂ ਬਾਅਦ ਸ਼ੁਰੂ ਹੋ ਜਾਂਦੀ ਹੈ ਜਦੋਂ ਬੱਚੇ ਦਾ ਪਰਿਵਾਰ ਨਾਲ ਸੰਪਰਕ ਹੁੰਦਾ ਹੈ ਤੇ ਫਿਰ ਇਹ ਪ੍ਰਕ੍ਰਿਆ ਉਮਰ ਭਰ ਜਾਰੀ ਰਹਿੰਦੀ ਹੈ ਤੇ ਜਿਸ ਜਿਸ ਸਖ਼ਸ ਜਾਂ ਹਾਲਾਤ ਨਾਲ ਵਿਅਕਤੀ ਦਾ ਵਾਹ ਪੈਂਦਾ ਹੈ, ਸਾਰੇ ਉਸ ਦੀ ਸਖ਼ਸ਼ੀਅਤ ਨੂੰ ਪ੍ਰਭਾਵਿਤ ਕਰਦੇ ਹਨ, ਚਾਹੇ ਉਸਾਰਨ ਤੇ ਚਾਹੇ ਢਾਹ ਲਾਉਣ ਲਈ। ਸਮਾਜ ਅੰਦਰ ਨਾ ਬਰਾਬਰੀ ਦਾ ਮਾਹੌਲ ਮਨੁੱਖੀ ਹੋਂਦ ਲਈ ਕਾਲਾ ਧੱਬਾ ਹੈ। ਇਸ ਵਿੱਚੋਂ ਜਾਤਪਾਤ ਵਾਲਾ ਪਹਿਲੂ ਤਾਂ ਅਨਮਨੁੱਖੀ ਹੱਦ ਤੱਕ ਸਖ਼ਸ਼ੀਅਤ ਪ੍ਰਭਾਵਿਤ ਕਰਨ ਵਿੱਚ ਯੋਗਦਾਨ ਪਾਉਂਦਾ ਹੈ।

ਸਖ਼ਸ਼ੀਅਤ ਹੈ-ਸ਼ਖ਼ਸ ਦੀ ਹਸਤੀ। ਉਸਦੀ ਹੋਂਦ ਦੀ ਸੰਪੂਰਨਤਾ ਅਤੇ ਮੁਕੰਮਲਤਾ ਦਾ ਅਹਿਸਾਸ। ਸਖ਼ਸ਼ ਹੈ ਸਰੀਰਕ ਤੌਰ ਤੇ ਇੱਕ ਵਜੂਦ। ਸਖ਼ਸੀਅਤ ਹੈ, ਕੁਝ ਵਿਸ਼ੇਸ਼ ਗੁਣਾਂ ਨਾਲ ਲੈਸ ਹੋਣਾ।

ਅਸੀਂ ਕਿਹੜੀ ਜੂਨੇ ਆਏ? ਸਾਡੇ ਤੋਂ ਤਾਂ ਡੰਗਰ ਚੰਗੇ...। ਇਹ ਬੋਲ ਕਿਸ ਹਾਲਤ ਵਿੱਚੋਂ ਨਿਕਲੇ ਹੋਣਗੇ? ਕਿਸ ਤਰ੍ਹਾਂ ਦੀ ਮਨੁੱਖੀ ਸਖ਼ਸ਼ੀਅਤ ਦੀ ਝਲਕ ਦਿੰਦੇ ਹਨ ਇਹ ਸ਼ਬਦ? ਖਾਸ ਕਰ ਜਦੋਂ ਅਸੀਂ ਸਖ਼ਸ਼ੀਅਤ ਉਸਾਰੀ ਦੀ ਗੱਲ ਕਰਦੇ ਹਾਂ।

ਸ਼ਖ਼ਸ ਹੈ-ਹੱਡ, ਮਾਸ, ਖ਼ੂਨ। ਚਿਹਰਾ-ਮੋਹਰਾ। ਰੰਗ ਰੂਪ। ਸਖ਼ਸ ਹੋਣ ਦੇ ਇਹ ਸਰੀਰਕ ਗੁਣ ਵੀ, ਸਮਾਜਿਕ ਧਰਾਤਲ ਤੇ ਵਿਅਕਤੀ ਨੂੰ ਕਈ ਪੱਖਾਂ ਤੋਂ ਹੀਣਾ ਹੋਣ ਦਾ ਅਹਿਸਾਸ ਕਰਵਾਉਂਦੇ ਹਨ। ਅਸੀਂ ਦੇਖਦੇ ਹਾਂ ਕਿ ਰੰਗ, ਨੈਨ-ਨਕਸ਼, ਕੱਦ-ਕਾਠ ਤੈਅ ਕਰਦੇ ਹਨ ਕਿ ਕਿਹੜਾ ਸ਼ਖਸ ਵਧੀਆ ਹੈ। ਦਰਅਸਲ ਪਹਿਲੀ ਸੱਟੇ ਇਹੋ ਹੀ ਦਿਸਦੇ ਹਨ।

ਪਰ ਸ਼ਖਸ਼ੀਅਤ ਦੀ ਸੰਪੂਰਨਤਾ ਵਿੱਚ ਹੋਰ ਬਹੁਤ ਸਾਰੇ ਗੁਣ ਹਨ ਜਿਵੇਂ ਮੇਲ-ਮਿਲਾਪ, ਸਹਿਯੋਗ, ਪਿਆਰ, ਉੱਠਣ-ਬੈਠਣ-ਬੋਲਣ ਦਾ ਸਲੀਕਾ, ਸੰਜਮ, ਹਮਦਰਦੀ।

ਇਕ ਸਮਾਜੀ ਮਨੋਵਿਗਿਆਨਕ ਸਮਝ ਹੈ, ਜੋ ਹਰ ਆਮ ਵਿਅਕਤੀ ਨੂੰ ਪ੍ਰਭਾਵਿਤ ਕਰਦੀ ਹੈ ਕਿ ਤੁਹਾਡੀਆਂ ਸਰੀਰਕ ਊਣਤਾਈਆਂ (ਜੋ ਕਿ ਸਮਾਜ ਤੈਅ ਕਰਦਾ ਹੈ) ਦੀ, ਤੁਹਾਡੇ ਅੰਦਰ ਵਿਕਸਿਤ ਹੋਏ, ਸਮਾਜੀ ਮਨੋਵਿਗਿਆਨਕ ਗੁਣ ਭਰਪਾਈ ਕਰ ਸਕਦੇ ਹਨ, ਪਰ ਦੂਸਰੇ ਪਾਸੇ ਇਹ ਸੱਚ ਜਰੂਰ ਹੈ ਕਿ ਤੁਹਾਡੀਆਂ ਮਨੋਵਿਗਿਆਨਕ ਖਾਸੀਅਤਾਂ ਦੀ ਅਣਹੋਂਦ ਨੂੰ ਤੁਹਾਡਾ ਗੋਰਾ ਰੰਗ, ਉੱਚਾ ਕੱਦ-ਕਾਠ ਜਾਂ ਤਿੱਖੇ ਨੈਨ-ਨਕਸ਼ ਨਹੀਂ ਢੱਕ ਸਕਦੇ। ਉਸ ਵੇਲੇ ਸ਼ਖ਼ਸ਼ ਤੋਂ ਵੱਧ ਸ਼ਖ਼ਸੀਅਤ ਦੀ ਹੈਸੀਅਤ ਹੁੰਦੀ ਹੈ।

ਜਦੋਂ ਅਸੀਂ ਸ਼ਖ਼ਸ਼ੀਅਤ ਦੇ ਸਮਾਜੀ ਮਨੋਵਿਗਿਆਨਕ ਗੁਣਾਂ ਦੀ ਗੱਲ ਕਰਦੇ ਹਾਂ ਤਾਂ ਇਹ ਮਨੁੱਖ ਦੇ ਸਦੀਵੀਂ ਗੁਣ ਹਨ, ਚਾਹੇ ਮਨੁੱਖ ਧਰਤੀ ਦੇ ਕਿਸੇ ਵੀ ਕੋਣੇ ਤੇ ਰਹਿੰਦਾ ਵਸਦਾ ਹੋਵੇ। ਸਲੀਕੇ ਨਾਲ ਰਹਿਣਾ, ਵੱਡਿਆਂ ਦੀ ਇੱਜ਼ਤ, ਮਿਲ ਕੇ ਕੰਮ ਕਰਨਾ, ਹਮਦਰਦੀ ਦਾ ਪ੍ਰਗਟਾਵਾ, ਇਕ ਦੂਸਰੇ ਦੀ ਮਦਦ ਕਰਨਾ... ਹਰ ਕੋਈ ਚਾਹੁੰਦਾ ਹੈ, ਚਾਹੇ ਉਹ ਕਿਸੇ ਵੀ ਰੰਗ ਦਾ ਹੈ ਜਾਂ ਕਿਸੇ ਵੀ ਖੇਤਰ ਦਾ ਬਸ਼ਿੰਦਾ ਹੈ।

ਸਖ਼ਸ਼ੀਅਤ ਦੇ ਇੰਨ੍ਹਾਂ ਗੁਣਾਂ ਦੇ ਬੀਜ, ਮਨੁੱਖ ਦੀ ਆਪਣੀ ਸਰੀਰਕ ਸਮਰੱਥਾ ਵਿੱਚ ਪਏ ਹਨ। ਮਾਂ ਦੀ ਛਾਤੀ ਨਾਲ ਪਹਿਲਾ ਸੰਪਰਕ, ਮਿਲਣ-ਸਹਿਯੋਗ, ਪਿਆਰ ਅਤੇ ਨਿੱਘ ਦਾ ਬੀਜ ਪੁੰਗਰਣ ਦੀ ਸ਼ੁਰੂਆਤ ਦਾ ਹੈ। ਇਸ ਕੁਦਰਤੀ ਮਾਂ-ਬੱਚੇ ਦੇ ਸੰਪਰਕ ਦੇ ਕਾਰਨ ਹੀ, ਸਮਾਜ ਬਣਾਉਣ ਦੀ ਨੀਂਹ ਰੱਖੀ। ਮਿਲਕੇ ਰਹਿਣ ਦੀ ਚਾਹ, ਮਨੁੱਖੀ ਮਨ ਦੀ ਕੁਦਰਤੀ ਚਾਹ ਹੈ।

ਸਹਿਯੋਗ-ਸਮਾਜ ਦੀ ਹੋਂਦ ਲਈ ਬੁਨਿਆਦੀ ਲੋੜ ਹੈ। ਪਿਆਰ ਇਸ ਦੀ ਮੂਲ ਭਾਵਨਾ ਹੈ।

ਸਖ਼ਸੀਅਤ ਅਤੇ ਸਮਾਜ ਦੀ ਇਸ ਮੂਲ ਸਮਝ ਪਿੱਛੇ, ਜੋ ਗੱਲ ਉਭਾਰਨ ਦੀ ਕੋਸ਼ਿਸ਼ ਹੈ, ਉਹ ਹੈ ਕਿ ਜਦੋਂ ਅਸੀਂ ਮਨੁੱਖੀ ਸਖ਼ਸ਼ੀਅਤ ਦੇ ਪ੍ਰਗਟਾਵੇ ਨੂੰ ਲੈ ਕੇ, ਉਸਨੂੰ ਮਨੁੱਖਾਂ ਦੇ ਵਿਸ਼ੇਸ਼ ਵਰਗ ਨਾਲ ਜੋੜ ਰਹੇ ਹੁੰਦੇ ਹਾਂ ਤਾਂ ਅਸਲ ਵਿੱਚ ਅਸੀਂ ਗੈਰ ਵਿਗਿਆਨਕ ਵਰਤਾਰੇ ਦਾ ਹੱਥ ਫੜ ਰਹੇ ਹੁੰਦੇ ਹਾਂ। ਇਹ ਸਾਡੀ ਨਾ ਸਮਝੀ ਦੀ ਝਲਕ ਹੈ ਕਿ ਸੂਝਬੂਝ ਨਾਲ ਪ੍ਰਚਲਿਤ ਕਰਕੇ, ਆਪਣੇ ਹਿੱਤਾਂ ਦੀ

ਰਾਖੀ ਦਾ ਯਤਨ ਹੈ।

ਅਸੀਂ ਸਮਾਜ ਵਿੱਚ ਖ਼ੁਦ ਹੀ ਬਣਾਏ ਵਰਗਾਂ ਨੂੰ ਸੰਬੋਧਿਤ ਹੋ ਕੇ ਅਕਸਰ ਕਹਿੰਦੇ ਹਾਂ :

-ਮੁਸਲਮਾਨ ਕਾਫ਼ਰ ਹੁੰਦੇ ਹਨ।

-ਸਿੱਖ ਕੌਮ ਲੜਾਕੂ, ਝਗੜਾਲੂ ਹੈ, ਛੇਤੀ ਤੈਸ਼ ਵਿੱਚ ਆ ਜਾਂਦੀ ਹੈ।

-ਕਾਲੇ ਲੋਕਾਂ ਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ।

-ਛੋਟੀ ਜਾਤ ਵਾਲੇ ਬਦਤਮੀਜ਼, ਅਸਭਿਐ ਹੁੰਦੇ ਹਨ।

-ਫਲਾਂ ਸੱਭਿਆਚਾਰ ਦੇ ਲੋਕ ਗੰਦੇ ਹੁੰਦੇ ਹਨ, ਸਾਫ਼ ਸਫ਼ਾਈ ਤੋਂ ਪਰੇ। ਕਿਸੇ ਬਾਰੇ ਕਹਾਂਗੇ ਕਿ ਉਨ੍ਹਾਂ ਨੂੰ ਖਾਣਾ ਨਹੀਂ ਆਉਂਦਾ ਤੇ ਦੂਸਰੇ ਕਿਸੇ ਨੂੰ ਕੱਪੜੇ ਪਾਉਣ ਦੀ ਤਮੀਜ ਨਹੀਂ ਹੈ।

ਇੰਨ੍ਹਾਂ ਸਾਰਿਆਂ ਪਹਿਲੂਆਂ ਤੇ ਇੱਕ ਵਾਰੀ ਘੋਖਵੀਂ ਨਜ਼ਰ ਮਾਰ ਕੇ ਦੇਖੋ ਕਿ ਇਹ ਵਰਤਾਰੇ ਕਿਸੇ ਖਾਸ ਵਰਗ ਨਾਲ ਜੋੜੇ ਜਾ ਸਕਦੇ ਹਨ? ਕੀ ਇਹ ਕਿਸੇ ਖਾਸ ਵਰਗ ਤੇ ਹੂਬਹੂ ਸੌ ਫੀਸਦੀ ਫਿੱਟ ਬੈਠਦੇ ਹਨ? ਕੀ ਇਹ ਕਿਸੇ ਵਰਗ ਵਿਸ਼ੇਸ਼ ਦੇ ਗੁਣ (ਔਗੁਣ) ਹੋ ਸਕਦੇ ਹਨ? ਕੀ ਇਹ ਗੁਣ ਹਰ ਵਰਗ, ਹਰ ਖੇਤਰ, ਪਰਿਵਾਰ, ਸਮਾਜ, ਬੋਲੀ... ਅਮੀਰ-ਗਰੀਬ ਵਿੱਚ ਦੇਖਣ ਨੂੰ ਨਹੀਂ ਮਿਲਦੇ? ਉਹ ਵੀ ਕੋਈ ਇੱਕਾ-ਦੁੱਕਾ ਨਹੀਂ ਹੁੰਦੇ। ਇਹ ਸਾਰੇ ਤਰ੍ਹਾਂ ਦੇ ਸਖ਼ਸ਼ੀਅਤੀ ਗੁਣ/ਔਗੁਣ ਸਾਰੇ ਵਰਗ ਦੇ ਲੋਕਾਂ ਵਿੱਚ ਥੋੜੇ ਬਹੁਤ ਫ਼ਰਕ ਨਾਲ ਇਕੋ ਜਿਹੇ ਮਿਲਦੇ ਹਨ।

ਇਸ ਫ਼ਰਕ ਦਾ ਆਧਾਰ ਕਿੱਥੇ ਹੈ?

ਕੀ ਇਹ ਵੱਖ-ਵੱਖ ਵਰਗਾਂ ਦੇ ਵਿਸ਼ੇਸ਼ ਸ਼ਰੀਰਕ ਬਣਤਰ, ਜਿਵੇਂ ਅਕਸਰ ਕਹਿੰਦੇ ਹਾਂ, ਇਹ ਤਾਂ ਇਨ੍ਹਾਂ ਦੇ ਖ਼ੂਨ ਵਿੱਚ ਹੈ.. ਆਦਿ, ਵਿੱਚ ਪਿਆ ਹੈ? ਨਹੀਂ, ਇਹ ਸੱਚਾਈ ਤੋਂ ਕੋਹਾਂ ਦੂਰ ਹੈ। ਸਾਨੂੰ ਇਸ ਤਰ੍ਹਾਂ ਦੇ ਮਨੁੱਖੀ ਵਿਵਹਾਰਕ ਪ੍ਰਗਟਾਵੇ ਦਾ ਆਧਾਰ ਲੱਭਣ ਦੀ ਲੋੜ ਹੈ। ਇੰਨ੍ਹਾਂ ਦਾ ਆਧਾਰ ਸਖ਼ਸ਼ੀਅਤ ਉਸਾਰੀ ਦੇ ਮਾਹੌਲ ਵਿੱਚ ਹੈ, ਬਾਹਰ ਸਾਡੇ ਆਲੇ-ਦੁਆਲੇ।

ਆਪਾਂ ਸਖ਼ਸੀਅਤ ਦੇ ਅਲੱਗ-ਅਲੱਗ ਪਹਿਲੂਆਂ ਦੇ ਨਾਲ-ਨਾਲ, ਗੈਰ ਬਰਾਬਰੀ ਦੇ ਪਹਿਲੂ ਤੋਂ ਵੀ ਗੱਲ ਕੀਤੀ ਹੈ। ਗੈਰ-ਬਰਾਬਰੀ ਦਾ ਆਧਾਰ ਕਾਫੀ ਫੈਲਿਆ ਹੋਇਆ ਹੈ, ਜਿਵੇਂ ਰੰਗ, ਬੋਲੀ, ਖੇਤਰ, ਕੰਮ, ਅਮੀਰੀ ਗਰੀਬੀ ਤੇ ਜਾਤਪਾਤ।

ਇੰਨ੍ਹਾਂ ਵਿਚੋਂ ਜਾਤਪਾਤ ਸਾਡੇ ਇਸ ਖਿੱਤੇ ਲਈ ਵਿਲੱਖਣ ਹੈ। ਦੇਖਣ-ਸਮਝਣ ਨੂੰ ਤਾਂ ਇਹ ਕੰਮ ਵੰਡ ਦੇ ਤੌਰ ਤੇ ਪ੍ਰਚਾਰਿਆ ਜਾਂਦਾ ਹੈ, ਜਿਵੇਂ ਬ੍ਰਾਹਮਣ ਦਾ ਕੰਮ ਸਿੱਖਿਆ, ਕਸ਼ੱਤਰੀ ਦਾ ਕੰਮ ਲੋਕਾਂ ਦਾ ਬਚਾਅ, ਵੈਸ਼ ਦਾ ਕੰਮ ਵਪਾਰ ਅਤੇ ਸ਼ੂਦਰ ਦਾ ਕੰਮ ਸੇਵਾ ਹੈ। ਪਰ ਜਦੋਂ ਅਸੀਂ ਇਸ ਜਾਤ ਪਾਤ ਪ੍ਰਣਾਲੀ ਦੀਆਂ ਬਰੀਕੀਆਂ ਵੱਲ ਨਜ਼ਰ ਮਾਰਦੇ ਹਾਂ ਤਾਂ ਇਸ ਦੇ ਕਈਅਜਿਹੇ ਪੱਖ ਸਾਹਮਣੇ ਆਉਂਦੇ ਹਨ, ਜੋ ਮਨੁੱਖੀ ਹੋਂਦ ਅਤੇ ਇਸ ਬਾਰੇ ਸਮਝ ਤੇ ਗੰਭੀਰ ਸਵਾਲ ਖੜੇ ਕਰਦੇ ਹਨ।

ਮਨੁੱਖੀ ਸਖ਼ਸ਼ੀਅਤ ਦੀ ਉਸਾਰੀ ਦੇ ਪੱਖ ਤੋਂ, ਸਮਾਜ ਦੀ ਬਹੁਤ ਵੱਡੀ ਭੂਮਿਕਾ ਹੈ। ਜਨਮ ਤੋਂ ਲੈ ਕੇ, ਪਰਿਵਾਰ ਦੇ ਸੰਪਰਕ ਵਿੱਚ ਆਉਣ ਤੋਂ ਬਾਅਦ ਅਤੇ ਉਮਰ ਭਰ ਲੋਕਾਂ ਨਾਲ ਮਿਲਦੇ ਹੋਏ, ਵਿਅਕਤੀ ਦੀ ਸਖਸ਼ੀਅਤ ਬਣਦੀ, ਉਸਰਦੀ, ਢਲਦੀ ਅਤੇ ਢਹਿੰਦੀ ਹੈ।

ਸਮਾਜ ਦੀ ਪਹਿਲੀ ਸ਼ਰਤ ਹੈ-ਸਹਿਯੋਗ। ਮਿਲ ਕੇ ਰਹਿਣ ਲਈ ਇਕ ਦੂਸਰੇ ਦੀ ਮਦਦ। ਕੰਮ ਲਈ ਮਦਦ ਦਾ ਆਧਾਰ ਸ਼ਰੀਰਕ ਸਮਰੱਥਾ ਅਤੇ ਕੰਮ ਦੀ ਕਾਬਲੀਅਤ ਹੈ। ਸਮਾਜ ਵਿੱਚ ਬੱਚੇ-ਬੁੱਢੇ, ਜਵਾਨ, ਔਰਤਾਂ, ਬੀਮਾਰ, ਅਪਾਹਿਜਾਂ ਸਾਰੇ ਤਰ੍ਹਾਂ ਦੇ ਲੋਕ ਹਨ। ਹਰ ਵਿਅਕਤੀ ਇੰਨ੍ਹਾਂ ਅਵਸਥਾਵਾਂ ਵਿੱਚੋਂ ਲੰਘਦਾ ਹੈ ਤੇ ਆਪਣੇ ਆਪਣੇ ਪੜਾਅ ਤੇ ਉਸ ਉਮਰ ਦੀ ਭੂਮਿਕਾ ਨਿਭਾਉਂਦਾ ਹੈ।

ਸਮਾਜ ਪਰਿਵਾਰ ਵਿੱਚ ਕਿਸ ਵਿਅਕਤੀ ਨੇ ਕੀ ਭੂਮਿਕਾ ਅਦਾ ਕਰਨੀ ਹੈ, ਇਹ ਕੌਣ ਤੈਅ ਕਰਦਾ ਹੈ ਤੇ ਕਿਸ ਅਧਾਰ ਤੇ ਕਰਦਾ ਹੈ, ਇਹ ਇੱਕ ਮਹੱਤਵਪੂਰਨ ਪਹਿਲੂ ਹੈ।

ਜਦੋਂ ਅਸੀਂ ਸਮਰੱਥਾ ਅਤੇ ਕਾਬਲੀਅਤ ਦੇ ਆਧਾਰ ਤੇ ਕੰਮ ਵੰਡ ਦੀ ਗੱਲ ਕਰਦੇ ਹਾਂ ਤਾਂ ਹਲਕਾ ਭਾਗ, ਸੌਖਾ-ਮੁਸ਼ਕਿਲ, ਖਤਰਨਾਕ ਕੰਮ ਜਾਂ ਕਿਸੇ ਵਿਸ਼ੇਸ਼ ਟ੍ਰੇਨਿੰਗ ਨੂੰ ਲੈ ਕੇ ਕਰਨ ਵਾਲਾ ਕੰਮ ਆਦਿ ਹੋ ਸਕਦੇ ਹਨ। ਇਸ ਦੇ ਮੱਦੇਨਜ਼ਰ ਕੰਮ ਵੰਡ ਕਰਨੀ ਦਰੁਸਤ ਹੈ।

ਹੌਲੀ-ਹੌਲੀ ਮੁਹਾਰਤ ਅਤੇ ਟ੍ਰੇਨਿੰਗ ਦੇ ਕੰਮ ਨੂੰ ਪਰਿਵਾਰਕ ਕੰਮ ਦੇ ਤੌਰ ਤੇ ਦੇਖਣਾ ਵੀ ਕੋਈ ਗਲਤ ਨਹੀਂ ਸੀ, ਕਿਉਂ ਜੋ ਬੱਚੇ ਨੂੰ ਪਿਤਾ ਤੋਂ ਵਧੀਆ ਟ੍ਰੇਨਿੰਗ ਮਿਲ ਸਕਦੀ ਹੈ, ਖਾਸ

ਕਰ ਉਸ ਹਾਲਤ ਵਿੱਚ ਜਦੋਂ ਵਿਧੀਵਤ ਸਕੂਲ ਨਹੀਂ ਹਨ।

ਹੁਣ ਇੱਥੇ ਪਹਿਲਾ ਵਿਦਰੋਹ ਹੁੰਦਾ ਹੈ, ਉਸ ਬੇਚੈਨੀ ਦੇ ਪ੍ਰਗਟਾਵੇ ਦਾ, ਜਦੋਂ ਬੱਚੇ ਨੂੰ ਜਬਰਦਸਤੀ, ਉਸ ਦੀ ਦਿਲਚਸਪੀ ਤੋਂ ਬਿਨਾਂ, ਪਰਿਵਾਰਕ ਧੰਦੇ ਲਈ ਮਜਬੂਰ ਕੀਤਾ ਜਾਂਦਾ ਹੈ। ਪਰ ਜਦੋਂ ਅਸੀਂ ਜਾਤਪਾਤ ਦੀ ਗੱਲ ਕਰਦੇ ਹਾਂ ਤੇ ਵਿਸ਼ੇਸ਼ ਕਰਕੇ ਦਲਿਤ, ਹਰੀਜਨ ਜਾਂ ਅਨੁਸੂਚਿਤ ਜਾਤਾਂ ਦੀ, ਤਾਂ ਇਥੇ ਕੰਮ ਦੀ ਚੋਣ ਲਈ ਕਿਸੇ ਵੀ ਤਰ੍ਹਾਂ ਦੀ ਛੋਟ ਨਾ ਦੇਣ ਦੀ ਪਰੰਪਰਾ ਨੂੰ ਜੋੜਿਆ ਜਾਂਦਾ ਹੈ।

ਅਸੀਂ ਖ਼ੁਦ ਅੰਦਾਜਾ ਲਗਾ ਸਕਦੇ ਹਾਂ ਕਿ ਮਲਮੂਤਰ ਢੋਣਾ, ਮਰੇ ਹੋਏ ਜਾਨਵਰਾਂ ਦੀਆਂ ਖੱਲਾਂ ਅੱਡ ਕਰਨਾ ਤੇ ਉਨ੍ਹਾਂ ਨੂੰ ਸਾਂਭਣਾ ਅਤੇ ਅਜਿਹੇ ਹੋਰ ਕੰਮਾਂ ਜੋ ਕਿ ਕੰਮ ਦੀ ਵੰਡ ਵਿੱਚ ਗੰਦੇ, ਨੀਵੇਂ ਕਾਰਜ ਸਮਝੇ ਗਏ, ਇਕ ਵਰਗ ਵਿਸ਼ੇਸ਼ ਨੂੰ ਸੌਂਪ ਦਿੱਤੇ ਗਏ। ਨਾ ਕਿ ਇੰਨ੍ਹਾਂ ਨੂੰ ਸਮਰੱਥਾ ਅਤੇ ਕਾਬਲੀਅਤ ਦੇ ਆਧਾਰ ਤੇ ਵੰਡਿਆ ਗਿਆ ਜਾਂ ਅਜਿਹੇ ਕੰਮਾਂ ਲਈ ਕੋਈ ਹੋਰ ਢੰਗ ਲੱਭੇ ਗਏ। ਵੈਸੇ ਤਾਂ ਪੂਰੀ ਜਾਤ ਪ੍ਰਥਾ ਵਿੱਚ ਬ੍ਰਾਹਮਣ ਦਾ ਪੁੱਤ ਬ੍ਰਾਹਮਣ ਤੇ ਇਸੇ ਤਰ੍ਹਾਂ ਵੈਸ਼, ਖੱਤਰੀ, ਜਮੀਂਦਾਰ ਦਾ ਪੁੱਤ ਉਸੇ ਰੁਤਬੇ ਨਾਲ ਹੀ ਰਹਿੰਦੇ ਹਨ ਅਤੇ ਜਾਤ ਤਬਦੀਲੀ ਜਾਂ ਉੱਤੇ ਥੱਲੇ ਕਰਨ ਦਾ ਕੋਈ ਨੇਮ ਨਹੀਂ ਹੈ।

ਸ਼ਖ਼ਸ਼ੀਅਤ ਉਸਾਰੀ ਦੇ ਪੱਖ ਤੋਂ ਵਿਚਾਰੀਏ ਤਾਂ ਮਨੁੱਖ ਕੋਈ ਮਸ਼ੀਨ ਨਹੀਂ ਹੈ ਜੋ ਕਿ ਕਾਰਜ ਵਿਸ਼ੇਸ਼ ਲਈ ਤਿਆਰ ਕੀਤੀ ਗਈ ਹੋਵੇ। ਉਸ ਕੋਲ ਦਿਮਾਗ ਹੈ, ਮਨ ਹੈ। ਵਰਤਾਰਿਆਂ ਨੂੰ ਸਮਝਣ ਦੀ ਸੂਝ ਹੈ। ਜਜ਼ਬਾਤ ਨੇ। ਚੰਗੇ ਭਲੇ ਨੂੰ ਪਛਾਨਣ ਦੀ ਸਮਰੱਥਾ ਹੈ।

ਮਨੁੱਖ ਕੋਲ ਜ਼ੁਬਾਨ ਹੈ, ਆਪਣੀਆਂ ਭਾਵਨਾਵਾਂ ਨੂੰ ਪ੍ਰਗਟਾਉਣ ਦਾ ਢੰਗ। ਜਾਨਵਰ ਵੀ ਜਿਆਦਤੀ ਨਹੀਂ ਸਹਿੰਦੇ। ਉਹ ਵੀ ਆਪਣੇ ਹੁੰਦੀ ਜਿਆਦਤੀ ਦਾ ਮੁੜ ਵਾਰ ਕਰਦੇ ਹਨ। ਗੁੱਸੇ ਹੁੰਦੇ ਹਨ, ਵੱਢ ਵੀ ਲੈਂਦੇ ਹਨ।

ਮਨੁੱਖ ਦੀ ਇਸ ਤਰ੍ਹਾਂ ਦੀ ਮਾਨਸਿਕ ਅਤੇ ਬੌਧਿਕ ਸੂਝ ਦੇ ਮੱਦੇਨਜ਼ਰ, ਮਨੁੱਖ ਦੀ ਆਵਾਜ਼ ਨੂੰ ਖਾਮੋਸ਼ ਕਰਨ ਅਤੇ ਉਸ ਦੇ ਦਿਮਾਗ ਨੂੰ ਸੋਚਣ ਦੇ ਕਾਬਲ ਨਾ ਰਹਿਣ ਦੇਣ ਦੀ ਵਿਉਂਤਬੰਦੀ ਕੀਤੀ ਗਈ, ਇਸ ਜਾਤਪਾਤ ਤਹਿਤ, ਕਿਉਂਕਿ ਦਿਮਾਗ ਨੇ ਸਵਾਲ ਤਾਂ ਕਰਨਾ ਹੀ ਹੈ... ਮੇਰੇ ਨਾਲ ਅਜਿਹਾ ਕਿਉਂ?

ਸਖਸ਼ੀਅਤ ਉਸਾਰੀ ਦਾ ਕੇਂਦਰੀ ਨੁਕਤਾ ਹੈ-ਬੱਚੇ ਨੂੰ ਪਲ ਪਲ ਨਿਡਰਤਾ ਅਤੇ ਸਵੈ-ਨਿਰਭਰਤਾ ਵੱਲ ਲੈ ਜਾਣਾ। ਉਸਨੂੰ ਚੇਤਨ ਕਰਨਾ ਅਤੇ ਆਪਣੇ ਆਪ ਤੇ ਮਾਣ ਕਰਨਾ। ਇਸ ਤੇ ਵਿਰੁੱਧ ਜਦੋਂ ਪੈਰ-ਪੈਰ ਤੇ ਇਸ ਤਰ੍ਹਾਂ ਦਾ ਵਿਵਹਾਰ ਹੋਵੇ ਕਿ ਵਿਅਕਤੀ ਹੀਣ ਭਾਵਨਾ ਦਾ ਸ਼ਿਕਾਰ ਹੋ ਜਾਵੇ, ਉਸ ਨੂੰ ਆਪਣੀ ਹੋਂਦ ਧੜਕਦੀ ਜਾਂ ਸਾਹ ਲੈਂਦੀ ਨਾ ਲੱਗੇ, ਸਗੋਂ ਇਕ ਚਲਦੀ ਫਿਰਦੀ ਲਾਸ਼ ਲੱਗੇ। ਇਹ ਕਿਸ ਜੂਨ ਪੈ ਗਏ... ਸਾਡੇ ਤੋਂ ਤਾਂ ਡੰਗਰ ਹੀ ਚੰਗੇ...। ਤਾਂ ਸ਼ਖ਼ਸ਼ੀਅਤ ਦਾ ਮਨਫੀ ਹੋਣਾ ਲਾਜਮੀ ਹੈ।

ਦੁਨੀਆਂ ਦੇ ਇਸ ਭਾਰਤੀ ਖਿੱਤੇ ਵਿੱਚ, ਜਾਤਪਾਤ ਪ੍ਰਣਾਲੀ ਤਹਿਤ, ਦਲਿਤ ਉਹ ਵਰਗ ਹੈ ਜੋ ਬਾਕੀ ਸਾਰੇ ਵਰਗਾਂ ਦੀ ਨਫ਼ਰਤ ਝੇਲਦਾ ਹੈ। ਉੱਚਾ-ਨੀਵਾਂ, ਛੋਟਾ-ਵੱਡਾ, ਘੱਟ-ਦਿਹਾੜੀ, ਸਹੂਲਤਾਂ-ਮੌਕਿਆਂ ਦੀ ਘਾਟ... ਇਹ ਗੱਲਾਂ ਜ਼ਰੂਰ ਬੇਚੈਨੀ ਪੈਦਾ ਕਰਦੀਆਂ ਹਨ, ਪਰ ਮਨੁੱਖ ਵੱਲੋਂ ਮਨੁੱਖ ਨਾਲ ਨਫ਼ਰਤ ਭਰਿਆ ਵਿਵਹਾਰ, ਨਿਸ਼ਚਿਤ ਹੀ ਉਸ ਵਿਅਕਤੀ ਦੀ ਸਖ਼ਸ਼ੀਅਤ ਨੂੰ ਤੋੜਦਾ ਹੈ। ਇਸ ਤਰ੍ਹਾਂ ਜਾਤਪਾਤ ਰਾਹੀਂ, ਮਨੁੱਖ ਨੂੰ ਇਕ ਅਜਿਹੀ ਪ੍ਰਣਾਲੀ ਵਿੱਚ ਧੱਕ ਦੇਣਾ ਕਿ ਉਸ ਵਿੱਚੋਂ ਬਾਹਰ ਆਉਣ ਦਾ ਰਾਹ ਹੀ ਨਾ ਮਿਲ ਸਕੇ, ਮਨੁੱਖੀ ਸਮਝ ਤੇ ਸਵਾਲ ਖੜ੍ਹਾ ਤਾਂ ਕਰਦਾ ਹੀ ਹੈ।

ਨੇਮਾਂ ਦੀ ਲੋੜ ਸਮਾਜ ਨੂੰ ਰਹੀ ਹੈ ਤੇ ਰਹਿਣੀ ਵੀ ਹੈ। ਇਹ ਸਮੇਂ ਨਾਲ ਬਦਲਦੇ ਰਹੇ ਹਨ। ਪਰ ਜਾਤ-ਪਾਤ ਪ੍ਰਣਾਲੀ ਨੂੰ, ਸੰਵਿਧਾਨਕ ਦਰਜਾ ਦੇ ਕੇ ਸਜ਼ਾ ਯਾਫਤਾ ਬਣਾਉਣ ਦੀ ਪ੍ਰਕ੍ਰਿਆ ਤੋਂ ਅੰਦਾਜਾ ਲਗਾ ਸਕਦੇ ਹਾਂ ਕਿ ਇਹ ਕਿਵੇਂ ਮਨੁੱਖੀ ਵਿਕਾਸ ਦਾ ਪੁੱਠਾ ਗੇੜ ਹੈ। ਇਕ ਵਰਗ ਵਿਸ਼ੇਸ ਲਈ ਅਜਿਹੇ ਨੇਮ ਦਰਜ ਕਰਨੇ ਕਿ ਉਸ ਨੂੰ ਅਛੂਤ ਕਹਿ ਦਿੱਤਾ ਜਾਵੇ। ਉਸ ਦਾ ਪਰਛਾਵਾਂ ਪੈ ਜਾਵੇ ਤਾਂ ਆਦਮੀ ਭਿੱਟ ਜਾਵੇਗਾ। ਭਿੱਟੇ ਹੋਏ ਵਿਅਕਤੀ ਨੂੰ ਪਵਿੱਤਰ ਗੰਗਾਜਲ ਨਾਲ ਅਸ਼ਨਾਨ ਕਰਨਾ ਪਵੇਗਾ। ਇਸਦੇ ਹੀ ਤਹਿਤ ਸਵੇਰੇ ਸ਼ਾਮ ਜਦੋਂ ਪਰਛਾਵਾਂ ਸਭ ਤੋਂ ਵੱਡਾ ਹੁੰਦਾ ਹੈ, ਉਸ ਨੂੰ ਘਰੋਂ ਨਿਕਲਣ ਦੀ ਮਨਾਹੀ ਕੀਤੀ ਗਈ। ਜੇਕਰ ਕਿਸੇ ਕਾਰਨ ਅਜਿਹਾ ਹੋ ਗਿਆ ਤਾਂ ਮੌਤ ਤੱਕ ਦੀ ਸਜ਼ਾ ਹੋ ਸਕਦੀ ਹੈ। ਪਾਣੀ ਵਰਗੀ ਕੁਦਰਤੀ ਜਰੂਰਤ ਅਤੇ ਕੁਦਰਤ ਦੇ ਸੋਮਿਆਂ ਤੋਂ ਵੰਚਿਤ-ਵਰਜਿਤ ਰੱਖਣਾ, ਪੜ੍ਹਾਈ ਵਰਗੀ ਵਿਲੱਖਣ ਮਨੁੱਖੀ ਸੰਭਾਵਨਾਵਾਂ ਨੂੰ ਹਾਸਿਲ ਕਰਨ ਦਾ ਮੌਕਾ ਤਾਂ ਕੀ ਦੇਣਾ, ਸਗੋਂ ਜੇ ਕੋਈ ਗਲਤੀ

ਨਾਲ ਵੀ ਕਿਸੇ ਪਾਠਸ਼ਾਲਾ, ਗੁਰੂਕੁਲ ਲਾਗਿਓਂ, ਚੋਰੀ ਨਾਲ ਵੀ ਪੜ੍ਹਦਾ ਫੜ੍ਹਿਆ ਗਿਆ ਤਾਂ ਉਸਦੇ ਕੰਨਾਂ ਵਿੱਚ ਸਿੱਕਾ ਪਾ ਦੇਣਾ... ਉੱਚ ਵਰਗ ਦੇ ਘਰਾਂ ਖੇਤਾਂ ਵਿੱਚ ਕੰਮ ਕਰਦਿਆਂ, ਜੇ ਕੁਝ ਖਾਣ ਪੀਣ ਨੂੰ ਦੇਣਾ ਪਿਆ ਤਾਂ ਭਾਂਡੇ ਅਲੱਗ ਅਤੇ ਉਨ੍ਹਾਂ ਨੂੰ ਛੋਹਿਆ ਵੀ ਨਹੀਂ ਜਾਵੇਗਾ।

ਅਜਿਹੇ ਹੋਰ ਵੀ ਅਨੇਕਾਂ ਲਿਖਤੀ ਨੇਮ ਮੌਜੂਦ ਹਨ, ਭਾਵ ਤੁਸੀਂ ਖ਼ੁਦ ਘੋਖ ਕੇ ਦੇਖੋ ਕਿ ਸਵੇਰ ਤੋਂ ਸ਼ਾਮ, ਜਨਮ ਤੋਂ ਮਰਨ ਤੱਕ, ਹਰ ਪਲ ਇਸ ਅਹਿਸਾਸ ਵਿੱਚੋਂ ਲੰਘਣਾ ਕਿ ਤੁਹਾਡੀ ਇਹੀ ਹੋਣੀ ਹੈ ਬਸ।

ਰੀਤ-ਰਿਵਾਜ ਜਰੂਰੀ ਨਹੀਂ ਕਿ ਲਿਖਤੀ ਹੋਣ, ਅਜੋਕੇ ਸੰਦਰਭ ਵਿੱਚ ਕਾਨੂੰਨ ਲਿਖਤੀ ਹੈ। ਇਸ ਲਿਖਤੀ ਸ਼ਬਦਾਂ ਦਾ ਮਤਲਬ ਹੈ ਕਿ ਇਹ ਤਾਂ ਲਿਖਿਆ ਗਿਆ ਹੈ, ਵੱਡਿਆਂ ਵੱਲੋਂ, ਗੁਰੂਆਂ ਵੱਲੋਂ, ਦੇਵਤਿਆਂ ਅਤੇ ਰੱਬ ਦੇ ਹੁਕਮ ਨਾਲ... ਅਸੀਂ ਕੁਝ ਨਹੀਂ ਕਰ ਸਕਦੇ।

ਜਾਤਪਾਤ ਦੀ ਇਸ ਪ੍ਰਣਾਲੀ ਵਿੱਚ ਜੋ ਸਭ ਤੋਂ ਖਤਰਨਾਕ ਪਹਿਲੂ ਹੈ ਉਹ ਹੈ ਨਫ਼ਰਤ ਅਤੇ ਇਸਦੇ ਤਹਿਤ ਕਿਸੇ ਨੂੰ ਅਛੂਤ ਕਹਿਣਾ। ਨਾਲ ਹੀ ਹੀਣ ਭਾਵਨਾ ਦੇ ਪਨਪਦੀ ਇੱਕ ਵਿਧੀਵਤ ਵਿਉਂਤਬੰਦੀ। ਹਰ ਰੋਜ, ਹਰ ਪਲ ਇੱਕ ਮਾਨਸਿਕ ਸੱਟ ਤਾਂ ਜੋ ਉਹ ਉਸ ਜ਼ਖਮ ਤਹਿਤ ਹੋਰ ਸੋਚਣ ਦੀ ਕੋਸ਼ਿਸ਼ ਹੀ ਨਾ ਕਰੇ।

ਜਾਤਪਾਤ ਦੇ ਸੰਦਰਭ ਵਿੱਚ, ਵਰਤਮਾਨ ਹਾਲਾਤ ਭਾਵੇਂ ਕੁਝ ਬਦਲੇ ਹੋਏ ਜਾਪਦੇ ਹੋਣ, ਪਰ ਅਜੇ ਵੀ ਅਸਲ ਤਸਵੀਰ ਵਿੱਚ ਕੋਈ ਵਰਨਣਯੋਗ ਬਦਲਾਅ ਨਹੀਂ ਹੈ। ਸੰਵਿਧਾਨ ਰਾਹੀਂ, ਆਪਣੇ ਜਾਤੀ ਅਤੇ ਪਰਿਵਾਰਕ ਕੰਮਾਂ ਤੋਂ ਅੱਗੇ ਵਧਣ ਦੀ ਛੋਟ ਜਰੂਰ ਹੈ, ਪਰ ਇਸ ਦਾ ਅਨਮਨੁੱਖੀ ਪਹਿਲੂ ਨਫ਼ਰਤ ਅਤੇ ਹੀਣ ਭਾਵਨਾ ਅਜੇ ਦੀ ਬਰਕਰਾਰ ਨੇ। ਅਮੀਰ ਅਤੇ ਅਫ਼ਸਰ ਦੇ ਅਹੁਦੇ ਤੇ ਬੈਠਾ ਦਲਿਤ ਵੀ ਉਸ ਸਵੈਮਾਣ ਨੂੰ ਹਾਸਿਲ ਕਰਨ ਵਿੱਚ ਕਾਮਯਾਬ ਨਹੀਂ ਹੋਇਆ ਹੈ। ਜਿਸ ਸਵੈਮਾਣ ਦੀ ਲੋੜ ਮਨੁੱਖ ਬਣ ਕੇ ਰਹਿਣ ਵਿੱਚ ਹਾਸਿਲ ਕਰਨੀ ਬਣਦੀ ਹੈ, ਉਹ ਸਮਾਜ ਵਿੱਚ ਕਿਸੇ ਵੀ ਵਰਗ ਵਿੱਚ ਨਾ ਦੇ ਬਰਾਬਰ ਹੈ। ਇਹ ਸਮਝ ਸਖ਼ਸ਼ੀਅਤ ਉਸਾਰੀ ਦਾ ਚੰਗਾ ਸੰਕੇਤ ਨਹੀਂ ਹੈ। 98158-08506

**ਮਨੁੱਖ ਸਖਸ਼ੀਅਤ ਦਾ ਸੱਚ-ਲੜੀ ਦਾ ਆਖਰੀ ਲੇਖਕ:**
**ਮਨੁੱਖ ਸਖ਼ਸ਼ੀਅਤ ਉਸਾਰੀ ਵਿੱਚ ਧਰਮ ਦੀ ਭੂਮਿਕਾ, ਹੋਵੇਗਾ।**

*ਮਿੰਨੀ ਕਹਾਣੀ*

## ਧਰਮ-ਕਰਮ

ਇਨਵਰਟਰ ਦਾ ਬੈਟਰਾ ਸੌਣ ਲੱਗ ਪਿਆ ਸੀ। ਇੱਕ-ਦੋ ਵਾਰ ਰੀਚਾਰਜ ਕਰਵਾ ਕੇ ਬੁੱਤਾ ਸਾਰਨ ਦੀ ਕੋਸ਼ਿਸ਼ ਵੀ ਕੀਤੀ। ਪਰ ਵਿਅਰਥ। ਅਖੀਰ ਨਵਾਂ ਤਾਂ ਲੈਣਾ ਹੀ ਪੈਣਾ ਸੀ। ਬਿਨਾਂ ਬਿਜਲੀ ਤੋਂ ਔਖ ਕੱਟਣ ਦਾ ਸੁਭਾਅ ਹੁਣ ਰਹਿ ਨਹੀਂ ਗਿਆ ਸੀ। ਦੋ-ਚਾਰ ਦੁਕਾਨਾਂ ਤੋਂ ਮੁੱਲ, ਭਾਅ ਦੀ ਜਾਣਕਾਰੀ ਲੈ, ਮੈਂ ਕਸਬੇ ਦੇ ਮਸਹੂਰ ਸ਼ੋਅਰੂਮ ਵਿੱਚ ਚਲਾ ਗਿਆ। ਮਾਲਕ ਦੁਕਾਨ ਵਿੱਚ ਨਹੀਂ ਸੀ। ਕਰਿੰਦੇ ਨੇ ਮੇਰਾ ਰਸਮੀ ਸੁਆਗਤ ਕੀਤਾ। ਪੁੱਛਣ 'ਤੇ ਉਸਨੇ ਦੱਸਿਆ ਕਿ ਮਾਲਕ ਤਾਂ ਧਾਰਮਿਕ ਸਥਾਨ ਤੇ ਗਏ ਹੋਏ ਨੇ। ਉਸਨੇ ਮੋਬਾਇਲ ਫੋਨ 'ਤੇ ਮਾਲਕ ਦਾ ਨੰਬਰ ਲਾਇਆ ਅਤੇ ਮੈਨੂੰ ਫੜਾ ਦਿੱਤਾ।

"ਥੋਡੇ ਪੱਕੇ ਗਾਹਕ ਬੋਲਦੇ ਆਂ। ਬੈਟਰਾ ਚਾਹੀਦਾ ਵਧੀਆ ਕੰਪਨੀ ਦਾ।"

"ਹਾਂ ਜੀ, ਹਾਂ ਜੀ, ਲੈ ਜੋ। ਥੋਡੀ ਆਵਦੀ ਦੁਕਾਨ ਐ ਜੀ।

"ਕੀਮਤ ਕੀ ਹੋਊ?"

ਮਾਲਕ ਨੇ ਕੀਮਤ ਦੱਸੀ ਤਾਂ ਮੈਂ ਉਸ ਵਿੱਚੋਂ ਪੰਜ ਸੌ ਘੱਟ ਕਰਨ ਲਈ ਕਿਹਾ।

"ਓਹ ਨਹੀਂ ਜੀ, ਪੈਂਦਾ ਨੀ ਐਨੇ ਦਾ।" ਉਹਨੇ ਪੂਰੀ ਕੀਮਤ 'ਚੋਂ ਇੱਕ ਸੌ ਰੁਪਏ ਘੱਟ ਕਰਨ ਬਾਰੇ ਕਿਹਾ ਤਾਂ ਮੈਂ ਪੰਜ ਸੌ ਦੀ ਬਜਾਏ ਤਿੰਨ ਸੌ ਦੀ ਰਿਆਇਤ ਕਰਨ ਬਾਰੇ ਕਹਿਣ ਲੱਗਾ।

"ਓਹ ਨਹੀਂ ਮ੍ਹਾਰਾਜ, ਹੈ ਨੀ ਮਾਰਜਨ ਐਨਾ। ਪੂਰੇ ਪੈਸਿਆਂ 'ਚੋਂ ਸੌ ਘੱਟ ਦੇ ਦਿਓ, ਬੱਸ? ਅਸੀਂ ਕਰਲਾਂਗੇ ਅਡਜਸਟ।"

"ਪਤੰਦਰਾ ਹੈਥੇ ਵੀ ਤਾਂ ਇਕਵੰਜਾ ਸੌ ਦੀ ਪਰਚੀ ਕਟਵਾਏਂਗਾ ਈ। ਮੇਰੇ ਨਾਲ ਸੌ ਦੋ ਸੌ ਦੀ ਬਹਿਸ ਕਰੀ ਜਾਨੈਂ।"

"ਬਈ ਸਮਝਦਾ ਨੀ ਤੂੰ। ਇਹ ਤਾਂ ਮੇਰਾ ਧਰਮ ਆ। ਦੁਕਾਨਦਾਰੀ ਕਰਮ। ਏਸੇ ਦੀ ਖੱਟੀ ਤਾਂ ਖਾਣੀ ਆ। ਪੁੰਨਦਾਨ ਵੀ ਏਸੇ 'ਚੋਂ ਕਰਨਾ ਹੋਇਆ।"

ਧਰਮ ਦੀ ਪ੍ਰੀਭਾਸ਼ਾ ਸੁਣ ਮੈਂ ਕੀ ਬੋਲਦਾ?

ਮੈਨੂੰ ਸਮਝ ਨਹੀਂ ਸੀ ਆ ਰਹੀ ਦਾਨ ਪਰਚੀ 'ਚ ਲੁੱਟ ਦੇ ਕਿੰਨੇ ਹੋਣਗੇ ਅਤੇ ਇਮਾਨਦਾਰੀ ਵਾਲੇ ਕਿੰਨੇ?

**- ਅਮਰਜੀਤ ਸਿੰਘ ਮਾਨ, 94634-45092**

# ਮਨੋਰੋਗ ਮਾਹਿਰ ਦੀ ਕਲਮ ਤੋਂ

? ਘਰੇਲੂ ਹਿੰਸਾ ਜਾਂ ਪਤੀ-ਪਤਨੀ ਵਿੱਚ ਦੁਰਵਿਵਹਾਰ ਜਾਂ ਹਿੰਸਾ ਦੇ ਕੀ ਕਾਰਣ ਹਨ ਅਤੇ ਇਸ ਦਾ ਹੱਲ ਕਰਨ ਦੇ ਕੀ ਤਰੀਕੇ ਹਨ, ਕਿਰਪਾ ਕਰਕੇ ਚਾਨਣਾ ਪਾਓ?

ਡਾ. ਬਲਵੰਤ ਸਿੱਧੂ



**ਜੁਆਬ**:- ਬੇਸ਼ੱਕ ਸਮਾਜਿਕ ਹਿੰਸਾ ਦਾ ਇੱਕ ਪਹਿਲੂ ਘਰੇਲੂ ਹਿੰਸਾ ਵੀ ਹੈ ਪਰ ਇਹ ਇੱਕ ਅਜੇਹਾ ਵਿਸ਼ਾ ਹੈ ਜਿਸ ਨੂੰ ਸਮਾਜ ਅਕਸਰ ਹੀ ਅੱਖੋਂ ਉਹਲੇ ਕਰਦਾ ਰਿਹਾ ਹੈ। ਦੁਨੀਆਂ ਵਿੱਚ ਸ਼ਾਇਦ ਹੀ ਕੋਈ ਅਜੇਹਾ ਵਿਅਕਤੀ ਹੋਵੇਗਾ ਜਿਸ ਨੇ ਇਸ ਬੁਰਾਈ ਬਾਰੇ ਨਾ ਸੁਣਿਆ ਜਾਂ ਵੇਖਿਆ ਹੋਵੇ। ਘਰੇਲੂ ਹਿੰਸਾ ਜਾਂ ਪਤੀ-ਪਤਨੀ ਵਿੱਚ ਹਿੰਸਾ ਜਾਂ ਦੁਰਵਿਵਹਾਰ ਸਭ ਤਰਾਂ ਦੇ ਆਰਥਿਕ, ਸਮਾਜਿਕ, ਸੱਭਿਆਚਾਰਕ, ਧਾਰਮਿਕ ਗਰੁੱਪਾਂ ਅਤੇ ਦੁਨੀਆ ਦੇ ਹਰ ਮੁਲਕ ਅਤੇ ਹਿੱਸੇ ਵਿੱਚ ਮੌਜੂਦ ਹੈ। ਬੇਸ਼ਕ ਇਸ ਹਿੰਸਾ ਵਿੱਚ ਮਰਦ ਅਤੇ ਔਰਤ ਦੋਵੇਂ ਪ੍ਰਭਾਵਿਤ ਹੋ ਸਕਦੇ ਹਨ ਪਰ ਜ਼ਿਆਦਾਤਰ ਇਸ ਦੀਆਂ ਸ਼ਿਕਾਰ ਔਰਤਾਂ ਹੀ ਹੁੰਦੀਆਂ ਹਨ। ਸਮਾਜ ਵਿੱਚ ਔਰਤਾਂ ਨੂੰ ਘਰੇਲੂ ਹਿੰਸਾ ਨੂੰ ਚੁਪ-ਚਾਪ ਸਹਿਣ ਦਾ ਅਤੇ ਇਸ ਨੂੰ ਇਕ ਸਮਾਜਿਕ ਲੋੜ ਦੇ ਤੌਰ ਤੇ ਸਮਝਣ ਦੀ ਰਿਵਾਇਤ ਪ੍ਰਚਲਿਤ ਹੈ। ਇਹ ਹਿੰਸਾ ਔਰਤ ਦੀ ਸਾਰੀ ਜਿੰਦਗੀ ਨੂੰ ਬਹੁਤ ਤਰਾਂ ਨਾਲ ਪ੍ਰਭਾਵਿਤ ਕਰਦੀ ਹੈ ਜਿਵੇਂ ਕਿ ਭਰੂਣ-ਹਤਿਆ, ਸ਼ਰੀਰਿਕ ਤਸੀਹੇ ਅਤੇ ਆਤਮ-ਹੱਤਿਆ ਆਦਿ।

ਘਰੇਲੂ-ਹਿੰਸਾ ਜਾਂ ਪਤੀ-ਪਤਨੀ ਵਿੱਚ ਹਿੰਸਾ ਦੀ ਪਰਿਭਾਸ਼ਾ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਇਹ ਉਹ ਹਿੰਸਾ ਹੈ ਜਿਸ ਵਿੱਚ ਇਕ ਪਾਰਟਨਰ ਜਾਂ ਮੈਂਬਰ ਆਪਣੀ ਪਾਵਰ ਜਾਂ ਤਾਕਤ ਦਾ ਗਲਤ ਇਸਤੇਮਾਲ ਕਰਕੇ ਦੂਜੇ ਨੂੰ ਕਸ਼ਟ ਪਹੁੰਚਾਉਂਦਾ ਹੈ ਤੇ ਕੰਟਰੋਲ ਕਰਦਾ ਹੈ। ਇਹ ਹਿੰਸਾ ਅਤੇ ਹੋਰ ਤਰੀਕਿਆਂ ਰਾਹੀਂ ਦੂਜੇ ਦੇ ਮਨ ਵਿੱਚ ਡਰ ਅਤੇ ਅਧੀਨਗੀ ਪੈਦਾ ਕਰਨ ਦਾ ਤਰੀਕਾ ਹੈ। ਇਹ ਹਿੰਸਾ ਕਿਸੇ ਵੀ ਰੂਪ ਵਿੱਚ ਹੋ ਸਕਦੀ ਹੈ ਜਿਵੇਂ ਕਿ ਸਰੀਰਿਕ ਯਾਤਨਾ ਜਾਂ ਪੀੜ, ਮਾਨਸਿਕ ਤਸੀਹੇ ਜਾਂ ਪੀੜ, ਸਮਾਜਿਕ ਤ੍ਰਿਸਕਾਰ, ਖਰਚੇ ਸੰਬੰਧੀ ਤੰਗੀ, ਬਿਮਾਰੀ ਵਿੱਚ ਇਲਾਜ ਨਾ ਕਰਾਉਣਾ, ਜਾਂ ਸੈਕਸ ਸੰਬੰਧੀ ਤੰਗ ਕਰਨਾ ਜਾਂ ਹਿੰਸਾ ਆਦਿ। ਹਿੰਸਾ ਦੀ ਮਾਤਰਾ ਤੇ ਦਰ ਬਦਲ ਸਕਦੀ ਹੈ,ਇਹ ਅਕਸਰ ਹੋ ਸਕਦੀ ਹੈ, ਲਗਾਤਾਰ ਹੋ ਸਕਦੀ ਹੈ ਜਾਂ ਕਦੇ ਕਦੇ ਹੋ ਸਕਦੀ ਹੈ।

ਵਿਸ਼ਵ ਸਿਹਤ ਸੰਸਥਾ (W.H.O.) ਅਨੁਸਾਰ ਦੁਨੀਆ ਦੀਆਂ ਜ਼ਿਆਦਾਤਰ ਔਰਤਾਂ (29%--62%) ਕਦੇ ਨਾ ਕਦੇ ਘਰੇਲੂ ਹਿੰਸਾ ਦਾ ਸ਼ਿਕਾਰ ਹੋਈਆਂ ਹਨ। ਦੁਨੀਆਂ ਦੇ ਕਈ ਹਿੱਸਿਆਂ ਵਿੱਚ ਇਹ ਦਰ 71% ਤਕ ਪਾਈ ਗਈ ਹੈ। ਭਾਰਤ ਵਿੱਚ ਨੈਸ਼ਨਲ ਫੈਮਿਲੀ ਹੈਲਥ ਸਰਵੇ-3, ਅਨੁਸਾਰ ਸਾਲ 2005-06 ਵਿੱਚ ਪਾਇਆ ਗਿਆ ਕਿ ਭਾਰਤ ਵਿੱਚ ਵਿਆਹ ਤੋਂ ਬਾਅਦ ਔਸਤਨ 37% ਔਰਤਾਂ ਨੂੰ ਘਰੇਲੂ ਹਿੰਸਾ ਦਾ ਸਾਹਮਣਾ ਕਰਨਾ ਪਿਆ। ਇਸ ਸਰਵੇ ਅਨੁਸਾਰ ਬਿਹਾਰ ਵਿੱਚ ਇਸ ਹਿੰਸਾ ਦੀ ਦਰ ਦੇਸ਼ ਵਿੱਚ ਸਭ ਤੋਂ ਵੱਧ ਸੀ ਜਿਥੇ 59% ਔਰਤਾਂ ਨੂੰ ਵਿਆਹ ਤੋਂ ਬਾਅਦ ਘਰੇਲੂ ਹਿੰਸਾ ਦਾ ਸਾਹਮਣਾ ਕਰਨਾ ਪਿਆ। ਯੂਨੀਸੈਫ(UNICEF) ਦੇ ਅਨੁਸਾਰ ਸਾਲ 2012 ਵਿੱਚ ਭਾਰਤ ਵਿੱਚ 57% ਲੜਕੇ ਅਤੇ 53% ਲੜਕੀਆਂ ਦਾ ਵਿਚਾਰ ਸੀ ਕਿ ਕਿਸੇ ਗਲਤੀ ਕਰਨ ਤੇ ਪਤੀ ਦਾ ਪਤਨੀ ਨੂੰ ਕੁਟਣਾ ਜ਼ਾਇਜ਼ ਹੈ। ਮਿਸਰ ਦੇਸ਼ ਵਿੱਚ ਕਾਨੂੰਨ ਅਨੁਸਾਰ ਕਿਸੇ ਗਲਤੀ ਤੇ ਪਤੀ ਨੂੰ ਪਤਨੀ ਦੀ ਕੁੱਟ-ਮਾਰ ਕਰਨ ਦੀ ਇਜ਼ਾਜ਼ਤ ਹੈ ਬਸ਼ਰਤੇ ਕਿ ਪਤਨੀ ਦੇ ਸ਼ਰੀਰ ਤੇ ਕੋਈ ਨਿਸ਼ਾਨ ਨਾ ਪਵੇ।

ਔਰਤਾਂ ਨਾਲ ਬੇਇਨਸਾਫੀ ਅਤੇ ਧੱਕੇ ਬਾਰੇ ਵਿਸ਼ਵ ਸਿਹਤ ਸੰਸਥਾ ਦੀ ਇੱਕ ਰਿਪੋਰਟ ਦਰਸਾਉਂਦੀ ਹੈ ਕਿ ਜਿਥੇ ਕੁਲ ਦੁਨੀਆ ਦਾ 2/3 ਕੰਮ ਔਰਤ ਕਰਦੀ ਹੈ ਉਥੇ ਉਸ ਨੂੰ ਸਿਰਫ 10% ਉਜਰਤ ਜਾਂ ਮਿਹਨਤਾਨਾ ਮਿਲਦਾ ਹੈ ਅਤੇ ਉਸ ਦੇ ਨਾਂ ਸਿਰਫ 1% ਜਾਇਦਾਦ ਹੈ। ਇਸ ਤੱਥ ਨੂੰ ਇਵੇਂ ਵੀ ਕਿਹਾ ਜਾ ਸਕਦਾ ਹੈ ਕਿ ਔਰਤਾਂ ਦੇ ਮੁਕਾਬਲੇ ਮਰਦ ਸਿਰਫ 1/3 ਕੰਮ ਕਰਕੇ 90% ਉਜਰਤ ਜਾਂ ਮਿਹਨਤਾਨਾ ਅਤੇ 99% ਜਾਇਦਾਦ ਦਾ ਹੱਕ ਹਾਸਲ ਕਰ ਲੈਂਦਾ ਹੈ। ਔਰਤਾਂ ਨਾਲ ਵਿਤਕਰੇ ਦਾ ਇਸ ਤੋਂ ਬੇਹਤਰ ਸਬੂਤ ਨਹੀ ਹੋ ਸਕਦਾ।

ਔਰਤਾਂ ਵਿਰੁੱਧ ਘਰੇਲੂ ਹਿੰਸਾ ਬਹੁਤ ਪੁਰਾਣੀ ਹੈ। ਸਮਾਜ ਵਿੱਚ ਔਰਤਾਂ ਨੂੰ ਹਮੇਸ਼ਾ ਤੋਂ ਹੀ ਕਮਜ਼ੋਰ ਸਮਝਿਆ ਜਾਂਦਾ ਆ

ਰਿਹਾ ਹੈ। ਸ਼ੁਰੂ ਤੋਂ ਹੀ ਪੁਰਸ਼ ਪ੍ਰਧਾਨ ਸਮਾਜ ਵਿੱਚ ਔਰਤ ਨੂੰ ਦਬਾਇਆ ਜਾਂਦਾ ਰਿਹਾ ਹੈ ਜਿਸ ਦੀ ਮਿਸਾਲ ਪਰਦੇ ਦੀ ਪ੍ਰਥਾ ਅਤੇ ਸਤੀ ਦੀ ਪ੍ਰਥਾ ਆਦਿ ਹਨ। ਅਜੇਹੇ ਪੁਰਸ਼ ਪ੍ਰਧਾਨ ਸਮਾਜ ਵਿੱਚ ਔਰਤ ਜਿਆਦਾਤਰ ਬੇਸਹਾਰਾ ਅਤੇ ਮਜ਼ਲੂਮ ਹੀ ਰਹੀ ਹੈ ਜਿਸ ਕਾਰਣ ਉਹ ਆਪਣੇ ਆਪ ਨੂੰ ਘਰੇਲੂ ਹਿੰਸਾ ਤੋ ਬਚਾਉਣ ਵਿੱਚ ਅਸਮਰਥ ਰਹੀ ਹੈ। ਘਰੇਲੂ ਹਿੰਸਾ ਅਕਸਰ ਉਨਾਂ ਔਰਤਾਂ ਵਿੱਚ ਜ਼ਿਆਦਾ ਵੇਖੀ ਜਾਂਦੀ ਹੈ ਜਿਥੇ ਛੋਟੀ ਉਮਰ ਵਿੱਚ ਵਿਆਹ ਹੋਣਾ, ਆਰਥਿਕ ਪਿਛੜਾਪਣ, ਅਨਪੜ੍ਹਤਾ, ਲੜਕਾ ਨਾ ਜੰਮਣਾ, ਪਤੀ ਦਾ ਨਸ਼ੇ ਕਰਨਾ ਆਦਿ ਪ੍ਰਚਲਿਤ ਹਨ। ਪਤੀ ਵਿੱਚ ਸ਼ਰਾਬ ਪੀਣ ਅਤੇ ਨਸ਼ੇ ਕਰਨ ਦੀ ਆਦਤ ਦੇ ਨਾਲ ਨਾਲ ਮਨੋਰੋਗ ਵੀ ਇਸ ਦੇ ਅਹਿਮ ਕਾਰਣ ਹਨ। ਵੱਡਿਆਂ ਦਾ ਹਿੰਸਾਤਮਕ ਵਿਵਹਾਰ ਵੀ ਇਸ ਦਾ ਇੱਕ ਕਾਰਣ ਹੈ। ਇਸ ਦੇ ਮੁਕਾਬਲਤਨ ਜ਼ਿਆਦਾ ਪੜ੍ਹੀਆਂ ਲਿਖੀਆਂ, ਆਰਥਿਕ ਤੌਰ ਤੇ ਆਜ਼ਾਦ ਅਤੇ ਚੰਗੇ ਪਤੀ ਦਾ ਸਾਥ ਮਿਲਣ ਵਾਲੀਆਂ ਔਰਤਾਂ ਵਿੱਚ ਇਹ ਹਿੰਸਾ ਘੱਟ ਦੇਖੀ ਜਾਂਦੀ ਹੈ। ਸਮਾਜ ਵਿੱਚ ਲੜਕੀਆਂ ਦੇ ਮੁਕਾਬਲੇ ਲੜਕਿਆਂ ਨੂੰ ਤਰਜੀਹ ਦੇਣਾ ਅਤੇ ਲੜਕੀਆਂ ਨਾਲ ਘਰ ਵਿੱਚ ਵਿਤਕਰਾ ਕਰਨਾ ਵੀ ਇਸ ਹਿੰਸਾ ਦੇ ਕਾਰਣ ਹਨ। ਘਰੇਲੂ ਹਿੰਸਾ ਅਤੇ ਦਾਜ ਦੀ ਪ੍ਰਥਾ ਦਾ ਵੀ ਗਹਿਰਾ ਸੰਬੰਧ ਹੈ ਜਿਹੜੀ ਕਿ ਭਾਰਤ ਵਿੱਚ ਬਹੁਤ ਪ੍ਰਚਲਿਤ ਹੈ। ਲੜਕੀਆਂ ਨੂੰ ਬੋਝ ਸਮਝ ਕੇ ਬਿਨਾਂ ਕਿਸੇ ਤਿਆਰੀ (ਆਪਣੇ ਪੈਰਾਂ ਤੇ ਖੜੇ ਹੋਣ ਦੀ ਕਾਬਲੀਅਤ) ਦੇ ਵਿਆਹ ਕਰਕੇ ਫਾਹਾ ਵੱਢਣ ਦੇ ਰਿਵਾਜ ਕਾਰਣ ਵੀ ਘਰੇਲੂ ਹਿੰਸਾ ਨੂੰ ਉਤਸ਼ਾਹ ਮਿਲਦਾ ਹੈ। ਵਿਆਹ ਤੋਂ ਬਾਅਦ ਲੜਕੀ ਦੇ ਪਰਿਵਾਰ ਵੱਲੋਂ ਉਸ ਨੂੰ ਆਪਣੇ ਪਰਿਵਾਰ ਦਾ ਅੰਗ ਨਾ ਸਮਝ ਕੇ ਪਰਾਇਆ ਸਮਝਣਾ ਅਤੇ ਉਸ ਦੀ ਮੁਸ਼ਕਿਲ ਵੇਲੇ ਜਾਇਜ਼ ਅਤੇ ਲੋੜੀਂਦੀ ਮਦਦ ਨਾ ਕਰਨਾ ਵੀ ਉਸ ਨੂੰ ਬੇਸਹਾਰਾ ਅਤੇ ਮਜ਼ਲੂਮ ਬਣਾ ਦਿੰਦਾ ਹੈ ਜਿਸ ਨਾਲ ਘਰੇਲੂ ਹਿੰਸਾ ਨੂੰ ਰੋਕਣ ਵਿੱਚ ਉਹ ਅਸਮਰਥ ਹੋ ਜਾਂਦੀ ਹੈ। ਦੂਜਿਆਂ ਤੇ ਨਿਰਭਰ ਹੋਣ ਕਾਰਣ ਅਤੇ ਕੋਈ ਹੋਰ ਰਾਹ ਨਾ ਪਤਾ ਹੋਣ ਕਾਰਣ ਔਰਤ ਇਸ ਹਿੰਸਾਤਮਕ ਮਾਹੌਲ ਨੂੰ ਮਜਬੂਰੀ ਕਾਰਣ ਝੇਲਣ ਤੇ ਮਜਬੂਰ ਹੋ ਜਾਂਦੀ ਹੈ। ਆਪਣੇ ਹੱਕਾਂ ਬਾਰੇ ਜਾਣਕਾਰੀ ਨਾ ਹੋਣਾ ਵੀ ਇੱਕ ਅਹਿਮ ਕਾਰਣ ਬਣ ਜਾਂਦਾ ਹੈ। ਸ਼ਰੀਰਿਕ ਤੌਰ ਤੇ ਮਰਦਾਂ ਨਾਲੋਂ ਘੱਟ ਜੋਰ ਹੋਣਾ, ਪ੍ਰਸੂਤੀ ਜਾਂ ਜਣੇਪੇ ਵੇਲੇ ਸਹਾਰੇ ਦੀ ਕੁਦਰਤੀ ਤੌਰ ਤੇ ਲੋੜ ਹੋਣਾ ਆਦਿ ਵੀ ਔਰਤ ਨੂੰ ਮਰਦ ਦੀ ਹਿੰਸਾ ਦਾ ਸ਼ਿਕਾਰ ਬਣਾਉਂਦੇ ਹਨ। ਸ਼ਰਮ ਦੇ ਮਾਰੇ ਜਾਂ ਪਰਿਵਾਰ ਦੀ ਬੇਇੱਜ਼ਤੀ ਦੇ ਡਰ ਕਾਰਣ ਮਦਦ ਨਾ ਲੈਣਾ ਵੀ ਹਿੰਸਾ ਹੋਣ ਅਤੇ ਜਾਰੀ ਰਹਿਣ ਦੇ ਅਹਿਮ ਕਾਰਣ ਹਨ। ਜੇ ਸਾਰੇ ਕਾਰਣਾਂ ਨੂੰ ਧਿਆਨ ਨਾਲ ਵਾਚਿਆ ਜਾਵੇ ਤਾਂ ਸਪੱਸ਼ਟ ਹੈ ਕਿ ਘਰੇਲੂ ਹਿੰਸਾ ਦਾ ਅਸਲ ਕਾਰਣ ਔਰਤ ਦੀ ਆਰਥਿਕ ਅਤੇ ਸਮਾਜਿਕ ਨਾ ਬਰਾਬਰੀ ਅਤੇ ਨਿਰਭਰਤਾ ਹੈ।

ਔਰਤਾਂ ਦੀ ਸਿਹਤ ਤੇ ਇਸ ਘਰੇਲੂ ਹਿੰਸਾ ਦਾ ਬਹੁਤ ਮਾੜਾ ਪ੍ਰਭਾਵ ਪੈਂਦਾ ਹੈ। ਇਸ ਨਾਲ ਔਰਤ ਦੀ ਸਰੀਰਕ ਅਤੇ ਮਾਨਸਿਕ ਸਿਹਤ ਦੋਵਾਂ ਤੇ ਬਹੁਤ ਬੁਰਾ ਅਸਰ ਪੈਂਦਾ ਹੈ। ਇਹਨਾਂ ਵਿੱਚ ਸ਼ਰੀਰ ਤੇ ਸੱਟਾਂ ਲਗਣੀਆਂ, ਪ੍ਰਜਨਨ ਅੰਗਾਂ ਸੰਬੰਧੀ ਬਿਮਾਰੀਆਂ ਲੱਗਣਾ, ਆਰਜ਼ੀ ਤੌਰ ਤੇ ਜਾਂ ਹਮੇਸ਼ਾ ਲਈ ਨਕਾਰਾ ਹੋਣਾ, ਮਨੋਰੋਗ ਹੋਣਾ (ਉਦਾਸੀ ਰੋਗ, ਡਰ, ਘਬਰਾਹਟ, ਭੁੱਖ ਘਟਣਾ, ਖਬਤੀ-ਬੰਨਣ ਰੋਗ ਆਦਿ) ਆਦਿ ਸ਼ਾਮਿਲ ਹਨ। ਜ਼ਿਆਦਾ ਘਾਤਕ ਨੁਕਸਾਨਾਂ ਵਿੱਚ ਆਤਮ-ਹੱਤਿਆ, ਹੱਤਿਆ, ਐਚ ਆਈ ਵੀ/ਏਡਜ਼ ਰੋਗ ਆਦਿ ਸ਼ਾਮਿਲ ਹਨ। ਇਸ ਨਾਲ ਪਰਿਵਾਰਿਕ ਜਿੰਦਗੀ ਤੇ ਅਤੇ ਬੱਚਿਆਂ ਤੇ ਬਹੁਤ ਨਾਕਾਰਾਤਮਿਕ ਅਸਰ ਪੈਂਦਾ ਹੈ ਅਤੇ ਇਨਸਾਨ ਦਾ ਦੂਜੇ ਇਨਸਾਨਾਂ ਤੋਂ ਵਿਸ਼ਵਾਸ ਉਠ ਜਾਂਦਾ ਹੈ। ਜਿਹੜੇ ਬੱਚੇ ਇਸ ਤਰਾਂ ਦੀ ਘਰੇਲੂ ਹਿੰਸਾ ਵੇਖਦੇ ਰਹਿੰਦੇ ਹਨ ਉਹਨਾਂ ਵਿੱਚ ਗੰਭੀਰ ਮਾਨਸਿਕ ਗੁੰਝਲਾਂ ਪੈਦਾ ਹੋ ਸਕਦੀਆਂ ਹਨ। ਅਜੇਹੇ ਬੱਚਿਆਂ ਵਿੱਚ ਹਿੰਸਾ ਦੀ ਪ੍ਰਵਿਰਤੀ, ਆਤਮ-ਹੱਤਿਆ ਦੀ ਪ੍ਰਵਿਰਤੀ, ਮਨੋਰੋਗ ਹੋਣਾ, ਨਸ਼ਿਆਂ ਵਿੱਚ ਗ੍ਰਸਤ ਹੋਣਾ, ਵੱਡੇ ਹੋ ਕੇ ਪੇਸੇਵਰ ਅਪਰਾਧੀ ਬਣਨਾ ਵਿਸ਼ੇਸ਼ ਤੌਰ ਤੇ ਔਰਤਾਂ ਵਿਰੁਧ ਸੈਕਸ ਸੰਬੰਧੀ ਜੁਰਮ ਕਰਨਾ ਆਦਿ ਹੋ ਸਕਦੇ ਹਨ।

ਭਾਰਤ ਵਿੱਚ ਸੰਨ 1983 ਵਿੱਚ ਘਰੇਲੂ ਹਿੰਸਾ ਨੂੰ ਸਰਕਾਰ ਵਲੋਂ ਭਾਰਤੀ ਸੰਵਿਧਾਨ ਦੀ ਧਾਰਾ 498-ਏ ਤਹਿਤ ਜੁਰਮ ਕਰਾਰ ਦਿਤਾ ਗਿਆ ਹੈ। ਸਮਾਜੀ ਹਾਲਾਤਾਂ ਨੂੰ ਮੁੱਖ ਰਖਦੇ ਸਰਕਾਰ ਨੇ 2005 ਵਿੱਚ ਔਰਤਾਂ ਦੀ ਘਰੇਲੂ ਹਿੰਸਾ ਤੋਂ ਸੁਰੱਖਿਆ ਕਾਨੂੰਨ (Protection of Women from Domestic Violence Act 2005) ਪਾਸ ਕੀਤਾ ਜੋ 2006 ਵਿੱਚ ਲਾਗੂ ਹੋ ਗਿਆ। 19 ਮਾਰਚ 2013 ਨੂੰ ਪਾਰਲੀਮੈਂਟ ਨੇ ਔਰਤਾਂ ਦੀ ਸੈਕਸ ਸੰਬੰਧੀ ਸੁਰੱਖਿਆ ਲਈ ਇੱਕ ਹੋਰ ਸਖਤ ਕਾਨੂੰਨ ਪਾਸ ਕੀਤਾ ਹੈ ਜਿਸ

ਅਧੀਨ ਔਰਤਾਂ/ਲੜਕੀਆਂ ਦੇ ਪਿਛੇ ਲਗਣਾ (Stalking), ਚੋਰੀ ਚੋਰੀ ਕਾਮੁਕ ਝਾਤੀਆਂ ਮਾਰਨਾ (Voyeurism), ਔਰਤ ਦੀ ਬੇਪਤੀ ਕਰਨਾ,ਤੇਜ਼ਾਬ ਸੁਟਣਾ ਆਦਿ, ਵਿਸ਼ੇਸ਼ ਤੌਰ ਤੇ ਜੁਰਮ ਕਰਾਰ ਦਿੱਤੇ ਗਏ ਹਨ ਅਤੇ ਬਹੁਤ ਸਖਤ ਸਜ਼ਾਵਾਂ ਨਿਰਧਾਰਿਤ ਕੀਤੀਆਂ ਗਈਆਂ ਹਨ।

ਘਰੇਲੂ ਹਿੰਸਾ ਦੀ ਰੋਕ-ਥਾਮ ਲਈ ਬਹੁਮੁੱਖੀ ਕਦਮ ਚੁਕਣੇ ਜ਼ਰੂਰੀ ਹਨ। ਇਸ ਵਿੱਚ ਪੀੜਤ ਔਰਤ ਦੀ ਫੌਰਨ ਮਦਦ ਅਤੇ ਬਚਾਅ, ਫਿਰ ਲੰਮੇ ਸਮੇ ਲਈ ਨਿਗਰਾਨੀ (ਫੌਲੋ-ਅਪ) ਜ਼ਰੂਰੀ ਹਨ। ਸਮਾਜ ਵਿੱਚੋਂ ਜਿਹੜੇ ਰੀਤ ਰਿਵਾਜ਼, ਅਤੇ ਧਾਰਨਾਵਾਂ ਜਿਹੜੀਆਂ ਔਰਤਾਂ ਨਾਲ ਵਿਤਕਰਾ ਕਰਦੀਆਂ ਹਨ, ਉਹਨਾਂ ਨੂੰ ਪ੍ਰਚਾਰ ਅਤੇ ਕਾਨੂੰਨ ਲਾਗੂ ਕਰਕੇ ਬਦਲਣ ਦੀ ਲੋੜ ਹੈ। ਸਿਹਤ ਵਿਭਾਗ ਅਤੇ ਇਸਦੇ ਕਰਮਚਾਰੀ ਬਹੁਤ ਯੋਗਦਾਨ ਪਾ ਸਕਦੇ ਹਨ, ਉਹ ਕਿਸੇ ਵੀ ਸਥਿਤੀ ਵਿੱਚ ਕਿਸੇ ਵੀ ਔਰਤ/ਬੱਚੀ ਨਾਲ ਹੋਈ ਹਿੰਸਾ ਦੀ ਘੋਖ ਕਰਕੇ ਜਲਦੀ ਇਲਾਜ ਅਤੇ ਇਸ ਸਮੱਸਿਆ ਦੀ ਜਾਣਕਾਰੀ ਸੰਬੰਧਿਤ ਵਿਅਕਤੀਆਂ/ਰਿਸ਼ਤੇਦਾਰਾਂ ਨੂੰ ਦੇ ਸਕਦੇ ਹਨ। ਜੇ ਔਰਤ ਜਾਂ ਉਸ ਦੇ ਪਤੀ ਨੂੰ ਮਨੋਰੋਗ ਭਾਸਦਾ ਹੈ ਤਾਂ ਉਹਨਾਂ ਨੂੰ ਮਨੋਰੋਗ ਮਾਹਿਰ ਕੋਲ ਭੇਜਣਾ ਚਾਹੀਦਾ ਹੈ। ਜੇ ਪਤੀ ਨੂੰ ਨਸ਼ਿਆਂ ਜਾਂ ਸ਼ਰਾਬ ਸੰਬੰਧੀ ਮੁਸ਼ਕਿਲ ਹੈ ਤਾਂ ਵੀ ਮਨੋਰੋਗ/ਨਸ਼ਾ ਛੁਡਾਉ ਵਿਭਾਗ ਵਿੱਚ ਜਾਣਾ ਚਾਹੀਦਾ ਹੈ। ਸਮਾਜੀ ਅਦਾਰਿਆਂ ਜਿਵੇਂ ਪੰਚਾਇਤਾਂ, ਨਗਰ-ਪਾਲਿਕਾਵਾਂ, ਸਕੂਲਾਂ ਕਾਲਜਾਂ ਅਤੇ ਹੋਰ ਸਵੈ-ਸੇਵੀ ਸੰਸਥਾਵਾਂ ਨੂੰ ਇਸ ਬੁਰਾਈ ਬਾਰੇ ਲੋਕਾਂ ਨੂੰ ਜਾਣਕਾਰੀ ਦੇਣਾ ਅਤੇ ਇਸ ਨੂੰ ਰੋਕਣ ਦੇ ਉਪਾਵਾਂ ਬਾਰੇ ਹੋਰ ਉਪਰਾਲੇ ਕਰਨੇ ਚਾਹੀਦੇ ਹਨ।

ਨਿੱਜੀ ਤੌਰ ਤੇ ਹਰ ਘਰ ਵਿੱਚ ਇਹ ਉਪਰਾਲਾ ਹੋਣਾ ਚਾਹੀਦਾ ਹੈ ਕਿ ਲੜਕੀ/ਔਰਤ ਵਿਆਹ ਤੋਂ ਪਹਿਲਾਂ ਆਪਣੇ ਆਪ ਤੇ ਨਿਰਭਰ ਹੋਵੇ ਅਤੇ ਛੋਟੇ ਮੋਟੇ ਮਸਲੇ ਆਪਣੇ ਆਪ ਨਿਪਟਾਉਣ ਦਾ ਹੌਂਸਲਾ ਤੇ ਹਿੰਮਤ ਰੱਖਦੀ ਹੋਵੇ। ਕਿਸੇ ਵੀ ਔਰਤ ਨੂੰ ਕਿਸੇ ਕਿਸਮ ਦੀ ਹਿੰਸਾ ਬਰਦਾਸ਼ਤ ਨਹੀਂ ਕਰਨੀ ਚਾਹੀਦੀ ਅਤੇ ਜਦੋਂ ਪਹਿਲੀ ਵਾਰ ਕੋਈ ਹੱਥ ਉਠਾਉਂਦਾ ਹੈ ਤਾਂ ਬਿਨਾਂ ਕਿਸੇ ਦੇਰੀ ਦੇ ਤੁਰੰਤ ਇਸ ਮਸਲੇ ਨੂੰ ਹੱਲ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਤੇ ਸਾਰੇ ਪਰਿਵਾਰ ਦੇ ਸਾਹਮਣੇ ਇਹ ਗੱਲ ਲਿਆਉਣੀ ਚਾਹੀਦੀ ਹੈ ਤੇ ਇਸ ਨੂੰ ਬਿਲਕੁਲ ਵੀ ਛੁਪਾਉਣਾ ਨਹੀਂ ਚਾਹੀਦਾ। ਪਹਿਲੀ ਵਾਰ ਹੀ ਬਹੁਤ ਸਾਫ ਤੇ ਸਪੱਸ਼ਟ ਸ਼ਬਦਾਂ ਵਿੱਚ ਹਿੰਸਾਤਮਕ ਵਿਵਹਾਰ ਨੂੰ ਨਾਂਹ ਕਰਨੀ ਚਾਹੀਦੀ ਹੈ। ਕਦੇ ਵੀ ਕਿਸੇ ਕਿਸਮ ਦੇ ਬਲੈਕ ਮੇਲ ਤੋਂ ਨਾ ਡਰੋ। ਸ਼ਰਮ ਕਾਰਣ ਜਾਂ ਘਰਦਿਆਂ ਦੀ ਇੱਜ਼ਤ ਕਾਰਣ ਇਸ ਗੱਲ ਨੂੰ ਛੁਪਾਉਣਾ ਬਹੁਤ ਵੱਡੀ ਗਲਤੀ ਹੈ ਜਿਸਦੇ ਨਤੀਜੇ ਫਿਰ ਬਹੁਤ ਗੰਭੀਰ ਹੋ ਸਕਦੇ ਹਨ। ਪਤਾ ਲਗਣ ਤੇ ਔਰਤ ਦੇ ਮਾਪਿਆਂ ਜਾਂ ਹੋਰ ਜਿੰਮੇਵਾਰ ਰਿਸ਼ਤੇਦਾਰਾਂ ਨੂੰ ਇਸ ਮਸਲੇ ਦਾ ਹੱਲ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਲੋੜ ਪੈਣ ਤੇ ਸੰਬੰਧੀ ਸਮਾਜ ਸੇਵੀ ਸੰਸਥਾਵਾਂ ਜਾਂ ਪਰਿਵਾਰਿਕ ਝਗੜਿਆਂ ਦੀ ਜਾਣਕਾਰੀ ਰੱਖਦੇ ਕਾਉਂਸਲਰ ਜਾਂ ਮਨੋਰੋਗ ਮਾਹਿਰ ਦੀ ਸਲਾਹ ਲਈ ਜਾ ਸਕਦੀ ਹੈ। ਜੇ ਮਸਲਾ ਬਹੁਤ ਗੰਭੀਰ ਹੋਵੇ ਤਾਂ ਕਾਨੂੰਨ ਦੀ ਮਦਦ ਲੈਣ ਤੋਂ ਵੀ ਹਿਚਕਿਚਾਣਾ ਨਹੀਂ ਚਾਹੀਦਾ। ਕਿਸੇ ਵੀ ਪੀੜਤ ਇਨਸਾਨ ਦੀ ਮਦਦ ਕਰਨਾ ਉਸ ਦੇ ਪਰਿਵਾਰ ਦੀ ਜਿੰਮੇਵਾਰੀ ਹੈ।

ਬੁਨਿਆਦੀ ਤੌਰ ਤੇ ਲਿੰਗ ਸੰਬੰਧੀ ਔਰਤਾਂ/ਲੜਕੀਆਂ ਨਾਲ ਹੋਣ ਵਾਲੇ ਵਿਤਕਰੇ ਨੂੰ ਦੂਰ ਕਰਨਾ ਹੀ ਇਸ ਮਸਲੇ ਦਾ ਅਸਲ ਹੱਲ ਹੈ।

**ਪ੍ਰੋਫੈਸਰ ਅਤੇ ਮੁਖੀ, ਸਾਇਕੈਟਰੀ ਅਤੇ ਨਸ਼ਾ ਛੁਡਾਊ ਵਿਭਾਗ, ਰਜਿੰਦਰਾ ਹਸਪਤਾਲ, ਪਟਿਆਲਾ।**

## ਸੂਚਨਾ

ਲੇਖਕਾਂ ਨੂੰ ਬੇਨਤੀ ਹੈ ਕਿ 'ਤਰਕਸ਼ੀਲ' ਵਿੱਚ ਛੱਪਣ ਹਿਤ ਭੇਜੀ ਜਾਣ ਵਾਲੀ ਰਚਨਾ, ਉਦੋਂ ਤੀਕ ਕਿਸੇ ਹੋਰ ਅਦਾਰੇ ਨੂੰ ਨਾ ਭੇਜੀ ਜਾਵੇ ਜਦੋਂ ਤੀਕ ਇਹ ਇਸ ਮੈਗਜ਼ੀਨ ਵਿੱਚ ਨਹੀਂ ਛਪਦੀ। ਜੇਕਰ ਉਹ ਰਚਨਾ ਕਿਤੇ ਹੋਰ ਪਹਿਲਾਂ ਪ੍ਰਕਾਸ਼ਿਤ ਹੋਈ ਪਾਈ ਜਾਂਦੀ ਹੈ ਤਾਂ ਅਸੀਂ ਛਾਪਣ ਤੋਂ ਅਸਮਰਥ ਹੋਵਾਂਗੇ। ਰਚਨਾ ਦੀ ਚੋਣ ਜਾਂ ਰੱਦ ਹੋਣ ਸੰਬੰਧੀ ਨਿਰਣਾ ਸਮੁੱਚੇ ਸੰਪਾਦਕੀ ਮੰਡਲ ਵੱਲੋਂ ਕੀਤਾ ਜਾਂਦਾ ਹੈ। ਚੰਗਾ ਹੋਵੇਗਾ ਜੇਕਰ ਰਚਨਾ ਭੇਜਣ ਤੋਂ ਪਹਿਲਾਂ ਉਸ ਦੀ ਇੱਕ ਕਾਪੀ ਆਪਣੇ ਕੋਲ ਰੱਖ ਲਈ ਜਾਵੇ। ਭੇਜੀ ਹੋਈ ਰਚਨਾ ਰੱਦ ਹੋਣ ਦੀ ਸੂਰਤ ਵਿੱਚ ਜਵਾਬ ਸਮੇਤ ਉਦੋਂ ਹੀ ਲੇਖਕ ਨੂੰ ਡਾਕ ਰਾਹੀਂ ਵਾਪਸ ਭੇਜੀ ਜਾਂਦੀ ਹੈ, ਜੇਕਰ ਲੇਖਕ ਵੱਲੋਂ ਡਾਕ ਟਿਕਟ ਲੱਗਿਆ ਸਵੈ-ਪਤਾ ਲਿਫਾਫਾ ਰਚਨਾ ਨਾਲ ਭੇਜਿਆ ਗਿਆ ਹੋਵੇ।

ਵੱਲੋਂ: ਅਦਾਰਾ ਦੋ-ਮਾਸਿਕ 'ਤਰਕਸ਼ੀਲ'

# ਅੱਖਾਂ ਬੰਦ ਕਰਕੇ ਪੜ੍ਹੋ



**ਲੋੜੀਂਦੀ ਸਮੱਗਰੀ :** ਕੱਪੜੇ ਦੀ ਇੱਕ ਸਟੈਂਡਰਡ ਸੀਟ (1.5 ਮੀ. ਲੰਬੀ, 8 ਸੈ.ਮੀ. ਚੌੜੀ), ਪੜ੍ਹਨ ਲਈ ਅਖਬਾਰ ਜਾਂ ਕਿਤਾਬ

**ਪੇਸ਼ਕਾਰੀ :**
1. ਆਪਣੀਆਂ ਅੱਖਾਂ ਚੰਗੀ ਤਰ੍ਹਾਂ ਬੰਦ ਕਰੋ।
2. ਕੱਪੜੇ ਦੀ ਸੀਟ ਦੀ ਇੱਕ ਪੱਟੀ ਜਿਹੀ ਬਣਾਕੇ ਅੱਖਾਂ ਤੇ ਬੰਨ੍ਹੋ।
3. ਨੱਕ ਤੋਂ ਹੇਠਾਂ ਕਿਤਾਬ ਹੱਥ ਵਿੱਚ ਫੜੋ ਜਾਂ ਮੇਜ ਤੇ ਰੱਖੋ।
4. ਪੁਸਤਕ ਪੜ੍ਹਨੀ ਸ਼ੁਰੂ ਕਰੋ।



**ਵਿਆਖਿਆ :** ਜਦੋਂ ਤੁਹਾਡੀਆਂ ਅੱਖਾਂ ਤੇ ਪੱਟੀ ਬੰਨ੍ਹੀ ਹੁੰਦੀ ਹੈ, ਤੁਹਾਡੇ ਅੱਗੇ ਵਧੇ ਹੋਏ ਨੱਕ ਕਾਰਣ, ਤੁਸੀਂ ਆਪਣੀਆਂ ਅੱਖਾਂ ਹੌਲੀ ਹੌਲੀ ਖੋਲ੍ਹ ਸਕਦੇ ਹੋ ਅਤੇ ਉਸ ਬਣੇ ਹੋਏ ਥਾਂ ਰਾਹੀਂ, ਤੁਸੀਂ ਕਿਤਾਬ ਪੜ੍ਹ ਸਕਦੇ ਹੋ।

**ਧਿਆਨ ਰੱਖਣ ਯੋਗ ਗੱਲਾਂ :**
1. ਜਦੋਂ ਅੱਖਾਂ ਤੇ ਪੱਟੀ ਬੰਨ੍ਹ ਰਹੇ ਹੋ ਤਾਂ ਇਹ ਪੱਟੀ ਨੱਕ ਦੇ ਅੱਧ ਤੀਕ ਬੰਨ੍ਹੀ ਜਾਣੀ ਚਾਹੀਦੀ ਹੈ ਤਾਂ ਜੋ ਤੁਹਾਡੇ ਉੱਪਰ ਉੱਠੇ ਨੱਕ ਨਾਲ ਕੱਪੜੇ ਅਤੇ ਅੱਖਾਂ ਵਿਚਕਾਰ ਥੋੜ੍ਹੀ ਜਿਹੀ ਥਾਂ ਰਹਿ ਜਾਵੇ ਅਤੇ ਤੁਸੀਂ ਉਸ ਰਾਹੀਂ ਵੇਖ ਸਕੋ।
2. ਪੜ੍ਹਣ ਲਈ, ਲਈ ਗਈ ਸਮੱਗਰੀ ਨੱਕ ਤੋਂ ਥੋੜ੍ਹੀ ਹੇਠਾਂ ਹੋਣੀ ਚਾਹੀਦੀ ਹੈ।

## ਸ਼ੋਕ ਸਮਾਗਮ

ਤਰਕਸ਼ੀਲ ਆਗੂ ਸੱਤ ਪਾਲ ਸਲੋਹ ਜੋਨ ਨਵਾਂ ਸ਼ਹਿਰ ਦੇ ਸਾਢੂ ਦੇ ਹਾਦਸੇ ਬਾਅਦ ਬਰੇਨ ਡੈਡ ਦੀ ਪੁਸ਼ਟੀ ਹੋਣ ਤੋਂ ਬਾਅਦ ਸੱਤ ਪਾਲ ਸਲੋਹ ਦੀ ਪ੍ਰੇਰਨਾ ਸਦਕਾ ਸਾਥੀ ਕਸ਼ਮੀਰ ਸਿੰਘ, ਹਵਾਲਦਾਰ, ਪੰਜਾਬ ਪੁਲਿਸ, ਦੀ ਪਤਨੀ ਸ੍ਰੀਮਤੀ ਕਸ਼ਮੀਰ ਕੌਰ ਵੱਲੋਂ ਉਸਦੇ ਅੰਗ ਪ੍ਰਦਾਨ ਕਰਨ ਨੂੰ ਪ੍ਰਵਾਨਗੀ ਦੇ ਕੇ 5 ਲੋੜਵੰਦਾਂ ਨੂੰ ਨਵੀਆਂ ਜ਼ਿੰਦਗੀਆਂ ਦਿੱਤੀਆਂ ਗਈਆਂ। ਸਸਕਾਰ ਮੌਕੇ ਕਿਸੇ ਵੀ ਕਿਸਮ ਦੀ ਧਾਰਮਿਕ ਜਾਂ ਹੋਰ ਬੇਲੋੜੀ ਰਸਮ ਨਹੀਂ ਕੀਤੀ ਗਈ। ਸਾਥੀ ਦੀ ਸ਼ੋਕ ਸਭਾ ਵਿੱਚ ਸਟੇਟ ਬਾਡੀ ਵੱਲੋਂ ਰਜਿੰਦਰ ਭਦੌੜ, ਭੂਰਾ ਸਿੰਘ ਮਹਿਮਾ ਸਰਜਾ, ਸੁਖਵਿੰਦਰ ਬਾਗਪੁਰ, ਉੱਘੇ ਲੇਖਕ ਸੁਰਿੰਦਰ ਅਜਨਾਤ, ਐੱਸ.ਐੱਸ.ਆਜ਼ਾਦ ਅਤੇ ਰਾਜ ਮੰਤਰੀ ਸੰਤੋਸ਼ ਚੌਧਰੀ ਵੱਲੋਂ ਵਿਚਾਰ ਰੱਖੇ ਗਏ। ਮੌਜੂਦਾ ਢਾਂਚੇ ਬਾਰੇ ਵੀ ਦੱਸਿਆ ਗਿਆ। ਅੰਧ-ਵਿਸ਼ਵਾਸ ਜਾਂ ਹੋਰ ਬੇਲੋੜੀਆਂ ਰਸਮਾਂ ਦਾ ਪ੍ਰਚਾਰ ਸਮੇਂ ਦੀਆਂ ਸਰਕਾਰਾਂ ਦੀ ਲੋੜ ਹੈ। ਲੋਕਾਂ ਨੂੰ ਇੰਨ੍ਹਾਂ ਕੰਮਾਂ ਵਿੱਚ ਉਲਝਾਕੇ ਅਸਲੀ ਮਸਲਿਆਂ ਤੋਂ ਪਾਸੇ ਰੱਖਿਆ ਜਾਵੇ। ਇਸ ਸਮਾਗਮ ਵਿੱਚ ਤਰਕਸ਼ੀਲ ਮੈਂਬਰਾਂ ਤੋਂ ਬਿਨਾ ਹੋਰ ਬਹੁਤ ਵੱਡੀ ਗਿਣਤੀ ਵਿੱਚ ਲੋਕ ਹਾਜ਼ਰ ਸਨ।

ਜੋਨ ਨਵਾਂ ਸ਼ਹਿਰ ਦੇ ਆਗੂ ਮੁਕੰਦ ਲਾਲ ਦੀ ਮਾਤਾ ਸ੍ਰੀਮਤੀ ਨਸੀਬ ਕੌਰ ਮਿਤੀ 27.7.2013 ਨੂੰ ਵਿੱਛੜ ਗਏ। ਉਨ੍ਹਾਂ ਦੇ ਸਸਕਾਰ ਮੌਕੇ ਕੋਈ ਧਾਰਮਿਕ ਜਾਂ ਹੋਰ ਕੋਈ ਬੇਲੋੜੀ ਰਸਮ ਨਹੀਂ ਕੀਤੀ ਗਈ। ਉਨ੍ਹਾਂ ਦੀ ਸ਼ੋਕ ਸਭਾ 4.8.2013 ਨੂੰ ਕੀਤੀ ਗਈ ਜੋ ਕਿ ਇੱਕ ਤਰਕਸ਼ੀਲ ਸਮਾਗਮ ਵਿੱਚ ਬਦਲ ਗਈ। ਸਭਾ ਵਿੱਚ ਆਏ ਰਿਸ਼ਤੇਦਾਰਾਂ ਅਤੇ ਮਿੱਤਰ ਸੱਜਣਾਂ ਨੂੰ ਇਹ ਸੁਨੇਹਾ ਦਿੱਤਾ ਗਿਆ ਕਿ ਤਰਕਸ਼ੀਲਤਾ ਅਨੁਸਾਰ ਆਪਣੇ ਫਰਜ਼ਾਂ ਨੂੰ ਮੌਜੂਦਾ ਜ਼ਿੰਦਗੀ ਵਿੱਚ ਨਿਭਾਉਂਦੇ ਹੋਏ ਆਪਣੇ ਬਜੁਰਗਾਂ ਦੀ ਸੇਵਾ ਵੀ ਕਰਨ। ਕੋਈ ਅਗਲੇ-ਪਿਛਲੇ ਜਨਮਾਂ ਦੀ ਝਾਕ ਨਾ ਕਰਨ। ਇਸ ਸਮਾਗਮ ਵਿੱਚ ਸਟੇਟ ਵੱਲੋਂ ਜਸਵਿੰਦਰ ਪਟਵਾਰੀ, ਡਾ.ਜੋਗਿੰਦਰ ਕੁੱਲੇਵਾਲ, ਅਤੇ ਮਾ.ਨਰੇਸ਼, ਇਕਾਈ ਗੜ੍ਹਸ਼ੰਕਰ, ਰੂਪ ਲਾਲ ਬੰਗਾ, ਮਾ.ਜਗਦੀਸ਼, ਨਿੰਦਰ ਮਾਈਦਿੱਤਾ, ਸੀ.ਪੀ.ਆਈ. ਦੇ ਜ਼ਿਲਾ ਸਕੱਤਰ ਕਪੂਰ ਸਿੰਘ ਜਾਡਲੀ, ਸਾਥੀ ਪਰਮਿੰਦਰ ਮੇਨਕਾ, ਰਾਮ ਲਾਲ, ਹਰਮੇਸ ਢੇਸੀ, ਕਮਲਜੀਤ ਸਨਾਵਾ, ਜਸਵੀਰ ਮੋਰੋਂ ਨੇ ਸੰਬੋਧਨ ਕੀਤਾ। ਵੱਖ ਵੱਖ ਮੁਲਾਜ਼ਮ ਜਥੇਬੰਦੀਆਂ ਵੱਲੋਂ ਵੀ ਸ਼ਮੂਲੀਅਤ ਕੀਤੀ ਗਈ।

**ਰਿਪੋਰਟ: ਜੁਗਿੰਦਰ ਕੁੱਲੇਵਾਲ, ਜੋਨ ਮੁਖੀ, ਨਵਾਂਸ਼ਹਿਰ**

**ਯਾਦ ਕਰਦਿਆਂ...**

ਵਿਸ਼ਵ ਇਤਿਹਾਸ ਵਿੱਚ ਮਨੁੱਖ ਦੇ ਇਤਿਹਾਸ ਨੂੰ ਦੋ ਹਿੱਸਿਆਂ ਵਿੱਚ ਵੰਡਣਾ ਚਾਹੀਦਾ ਹੈ। ਪਹਿਲਾ, ਪੁਸਤਕਾਂ ਦੇ ਆਉਣ ਤੋਂ ਪਹਿਲਾਂ ਤੇ ਦੂਸਰਾ ਉਸ ਤੋਂ ਬਾਅਦ ਦਾ ਹਿੱਸਾ। ਪਹਿਲਾ ਹਿੱਸਾ ਕਾਲੀ ਰਾਤ ਹੈ ਤੇ ਦੂਸਰਾ ਹਿੱਸਾ ਉੱਜਲ ਦਿਨ। ਪਹਿਲਾ ਹਿੱਸਾ ਤੰਗ ਹਨੇਰਾ ਦੱਰ੍ਹਾ ਹੈ ਦੂਸਰਾ ਖੁੱਲ੍ਹਾ ਮੈਦਾਨ ਜਾਂ ਪਰਬਤ ਦੀ ਚੋਟੀ। ਸੂਰਜ ਦੀਆਂ ਲਾਲ ਕਿਰਨਾਂ ਕਲਮਾਂ ਸਨ। ਉਨ੍ਹਾਂ ਨੇ ਚੱਟਾਨਾਂ ਉੱਤੇ ਸਾਡਾ ਫੁੱਲਾਂ ਭਰਿਆ ਇਤਿਹਾਸ ਲਿਖਿਆ। ਪੁਸਤਕਾਂ ਘਰ ਦੀਆਂ ਖੁੱਲ੍ਹੀਆਂ ਖਿੜਕੀਆਂ ਹਨ ਪਰ ਅਸੀਂ ਬੰਦ ਦੀਵਾਰਾਂ ਅੰਦਰ ਬੈਠੇ ਰਹੇ। ਖਿੜਕੀਆਂ ਵਿੱਚੋਂ ਪ੍ਰਿਥਵੀ ਅਤੇ ਸਾਗਰ ਦਾ ਵਿਸਤਾਰ ਅਤੇ ਲਹਿਰਾਂ ਉੱਤੇ ਤੈਰਨ ਵਾਲੇ ਅਦਭੁਤ ਜਹਾਜ਼ਾਂ ਨੂੰ ਵੇਖਿਆ ਜਾ ਸਕਦਾ ਸੀ। ਪੁਸਤਕਾਂ ਲਈ ਜੋ ਕੁਝ ਚਾਹੀਦਾ ਸੀ, ਸਾਡੇ ਕੋਲ ਉਹ ਸਭ ਕੁਝ ਸੀ, ਦਹਿਕਦਾ ਹੋਇਆ ਪਿਆਰ, ਬਹਾਦਰ ਸੂਰਮੇ, ਦੁਖਦਾਈ ਘਟਨਾਵਾਂ, ਕਠੋਰ ਕੁਦਰਤ। ਬੱਸ ਪੁਸਤਕ ਹੀ ਨਹੀਂ ਸੀ।

...ਜ਼ਰਾ ਸਬਰ ਤੋਂ ਕੰਮ ਲਓ, ਕਾਹਲੀ ਨਾ ਕਰੋ। ਤੇਜ਼ ਦੌੜਨ ਵਾਲੀਆਂ ਨਦੀਆਂ ਕਦੇ ਸਾਗਰ ਤੱਕ ਨਹੀਂ ਪਹੁੰਚਦੀਆਂ। ਮੈਂ ਕਿਤਾਬ ਤੋਂ ਸਲਾਹ ਲਵਾਂਗਾ, ਉਹ ਕੀ ਸਲਾਹ ਦਿੰਦੀ ਹੈ? ਕਿਤਾਬ ਬੜੀ ਸਮਝਦਾਰੀ ਦੀ ਚੀਜ਼ ਹੈ। ਉਹ ਸ਼ਬਦਾਂ ਦਾ ਸੰਗੀਤ, ਭਾਸ਼ਾ ਦੇ ਸੁਰੀਲੇਪਣ ਤੇ ਵਿਚਾਰਾਂ ਦਾ ਭੰਡਾਰ ਹੈ।

**-ਰਸੂਲ ਹਮਜ਼ਾਤੋਵ**

## ਮਨੁੱਖੀ ਦਿਮਾਗ਼ !



ਮਨੁੱਖੀ ਦਿਮਾਗ਼ ਦੀ ਯਾਦ ਸ਼ਕਤੀ (ਮੈਮਰੀ) 256 ਐਕਸਾਬਾਈਟ ਹੈ। ਜੋ ਕਿ ਔਸਤਨ 120 ਕਰੋੜ ਕੰਪਿਊਟਰਾਂ ਦੀਆਂ ਹਾਰਡ ਡਿਸਕਾਂ ਦੇ ਬਰਾਬਰ ਹੈ। ਜੇਕਰ ਇਸ ਦੀਆਂ ਸੀਡੀਆਂ ਤਿਆਰ ਕੀਤੀਆਂ ਜਾਣ ਤਾਂ ਉਨ੍ਹਾਂ ਦਾ ਢੇਰ ਚੰਨ ਤੱਕ ਪੁੱਜ ਜਾਵੇਗਾ ਅਤੇ ਜੇਕਰ ਕਿਤਾਬਾਂ ਪ੍ਰਕਾਸ਼ਿਤ ਕੀਤੀਆਂ ਜਾਣ ਤਾਂ ਧਰਤੀ ਤੇ ਵਸਦੇ ਹਰੇਕ ਵਿਅਕਤੀ ਦੇ ਹਿੱਸੇ 15 ਲਾਇਬਰੇਰੀਆਂ ਆਉਣਗੀਆਂ।

## ਵਿਗਿਆਨ

ਵਿਗਿਆਨ ਕੁਦਰਤ ਦੇ ਕੁੱਲ ਵਰਤਾਰਿਆਂ, ਜਿਸ ਵਿੱਚ ਮਨੁੱਖ ਵੀ ਸ਼ਾਮਲ ਹੈ ਦਾ ਅਧਿਐਨ ਕਰਦਾ ਹੈ। ਤੁਹਾਡੀ ਸੁਭਾਵਿਕ ਉਤਸੁਕਤਾ, ਆਲੇ ਦੁਆਲੇ ਦੀਆਂ ਚੀਜ਼ਾਂ ਤੇ ਘਟਨਾਵਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਤੁਹਾਨੂੰ ਉਕਸਾਉਂਦੀ ਹੈ। ਤੁਸੀਂ, ਸੂਰਜ, ਤਾਰੇ, ਪੌਦੇ ਅਤੇ ਜਾਨਵਰ ਵੇਖਦੇ ਹੋ, ਤੁਹਾਡੇ ਵਿੱਚ ਹੈਰਾਨੀ ਤੇ ਦਿਲਚਸਪੀ ਪੈਦਾ ਹੁੰਦੀ ਹੈ। ਤੁਸੀਂ ਇਸ ਬਾਹਰਲੇ ਸੰਸਾਰ ਦੇ ਕਿਉਂ ਅਤੇ ਕਿਵੇਂ ਬਾਰੇ ਜਾਣਨਾ ਚਾਹੁੰਦੇ ਹੋ, ਇਸ ਤਰ੍ਹਾਂ ਤੁਸੀਂ ਇੱਕ ਵਿਗਿਆਨੀ ਬਣ ਜਾਂਦੇ ਹੋ। ਟੀ.ਐੱਚ. ਹਕਸਲੇ ਨੇ ਕਿਹਾ ਹੈ ਕਿ ਵਿਗਿਆਨ ਆਮ ਸੂਝ-ਬੂਝ ਦਾ ਸਿਖਲਾਈ ਪ੍ਰਾਪਤ ਤੇ ਸੰਗਠਿਤ ਰੂਪ ਹੈ। ਵਿਗਿਆਨ ਤੁਹਾਨੂੰ ਵਹਿਮਾਂ-ਭਰਮਾਂ ਤੋਂ ਮੁਕਤ ਕਰੇਗਾ। ਇਹ ਵਿਗਿਆਨ ਦੇ ਸਭ ਤੋਂ ਵੱਡੇ ਤੋਹਫਿਆਂ ਵਿੱਚੋਂ ਇੱਕ ਹੈ। ਪੁਰਾਤਨ ਮਨੁੱਖ ਬਹੁਤ ਸਾਰੇ ਵਹਿਮਾਂ-ਭਰਮਾਂ ਦਾ ਸ਼ਿਕਾਰ ਸੀ ਤੇ ਹਰ ਕੁਦਰਤੀ ਘਟਨਾ ਨੂੰ ਕਿਸੇ ਦੇਵੀ-ਦੇਵਤੇ, ਸ਼ੈਤਾਨ ਜਾਂ ਪਰੀ ਆਦਿ ਨਾਲ ਜੋੜਦਾ ਸੀ ਪਰ ਵਿਗਿਆਨ ਅਤੇ ਕੇਵਲ ਵਿਗਿਆਨ ਨੇ ਹੀ ਉਸ ਦੇ ਮਨ ਨੂੰ ਇਸ ਵਿਨਾਸ਼ਕਾਰੀ ਅਤੇ ਮਨੋਬਲ ਘਟਾਉਣ ਵਾਲੇ ਪ੍ਰਭਾਵਾਂ ਤੋਂ ਮੁਕਤ ਕੀਤਾ ਹੈ।

**-ਲਾਲਾ ਹਰਦਿਆਲ**

## ਆਜ਼ਾਦੀ

ਲਾਲ ਕਿਲੇ ਤੇ ਹੁੰਦੇ ਰਹੇ, ਗੁਣਗਾਣ ਆਜ਼ਾਦੀ ਦੇ,  
ਝੁੱਗੀਆਂ ਵਿੱਚ ਰਹੇ ਖੁਸਦੇ, ਨੈਣ ਪਰਾਣ ਆਜ਼ਾਦੀ ਦੇ,

ਅੰਨਦਾਤੇ ਨੂੰ ਖਾਣੀ ਆਖ਼ਰ ਖ਼ੁਦ ਸਲਫ਼ਾਸ ਪਈ,  
ਵਾਹੁੰਦਾ-ਵਾਹੁੰਦਾ ਮਰ ਗਿਆ ਬਾਪੂ ਵਾਂਙੂ ਆਜ਼ਾਦੀ ਦੇ।



ਬੌਣੇ ਬੰਦੇ ਉੱਚੇ ਤੁਰਲੇ ਛੱਡੀ ਫਿਰਦੇ ਨੇ,  
ਹੋ ਨਾ ਸਕੀ ਸਿਆਸਤ ਸਾਡੀ ਹਾਣ ਆਜ਼ਾਦੀ ਦੇ।

**ਸੁਖਦੇਵ ਅਬੋਹਰ, 94172-53110**



## ਨਸ਼ਤਰਾਂ



ਪਿੰਡ ਡਿਗਦੀ ਮੁਸੀਬਤਾਂ ਦੀ ਬਿਜਲੀ,
ਉਂਜ ਬੱਤੀ ਗੁੱਲ ਰਹਿੰਦੀ ਹੈ।
***
ਲਾਸ਼ਾ ਲੁੱਟਦੇ ਸਾਧੂ 'ਭਗਵਾਨ' ਦੇ,
ਤੀਰਥਾਂ ਦੀ ਯਾਤਰਾ ਤੇ।
***
ਗਲ ਪਾ ਕੇ ਗੁਰਾਂ ਦਾ ਪਰਨਾ,
ਪੰਚਣੀ ਪਿੰਡ ਦੀ ਬਣੀ।
***
ਵੋਟ ਰਾਜ ਹੈ ਸ਼ਰਾਬ ਦੀ ਛਬੀਲ ਤੇ,
ਪਿੰਡਾਂ 'ਚ ਮੂਧੇ ਮੂੰਹ ਡਿੱਗ ਪਿਆ।
***



**ਜਗਸੀਰ ਜੀਦਾ**

94173-33203

## ਮਜ਼ਾਹੀਆ ਦੋਹੇ

ਉਸ ਦੇ ਦਰ ਜੇ ਪੁੱਜਿਆਂ,
ਜਾਏ ਯਮਾਂ ਤੋਂ ਛੁੱਟ
ਤਾਂ ਫਿਰ ਤਬਲੇ ਢੋਲਕੀ,
ਕਿਉਂ ਪਵੇ ਕਹਿਰ ਦੀ ਕੁੱਟ।

***

ਕਿਵੇਂ ਮੰਨਾ ਦਰ ਉਸ ਦੇ,
ਸਭਨਾਂ ਦਾ ਵਿਸਾਹ,
ਮੱਥਾ ਟੇਕ ਕੇ ਮੁੜਿਆ,
ਚੱਪਲ ਦਾ ਨਾਂ ਥਾਹ।

***

ਜੁੱਤੀ ਟੰਗ ਬੁਰੀ ਨਜ਼ਰ ਨੂੰ,
ਜੇ ਭਾਜੜਾਂ ਪੈਣ,
ਥੁੜ ਫਿਰ ਕਿਉਂ ਸ਼ੂ-ਮੇਕਰੀਂ,
ਟੰਗੀ ਲਾਇਨੋ-ਲਾਈਨ।

***

ਕਾਲਾ ਕੁੱਜਾ ਟੰਗਿਆਂ,
ਜੇ ਫ਼ਸਲੀ ਹੋਵੇ ਸੁਧਾਰ,
ਤਾਂ ਸਪਰੇ ਕਿਉਂ ਆੜ੍ਹਤੋਂ,
ਜੱਟਾ ਚੁੱਕੇਂ ਉਧਾਰ।

***

*ਮਿੰਨੀ ਕਹਾਣੀ*

## ਬੇ-ਜ਼ਬਾਨੇ

**ਕੁਲਦੀਪ ਮਾਣੂੰਕੇ**



'ਬਾਬਾ ਜੀ! ਥਾਣੇਦਾਰ ਸਾਅਬ ਆਏ ਐ।'

'ਭੇਜ ਦੇ ਅੰਦਰ।' ਬਾਬਾ ਜੀ ਨੇ ਰਿਮੋਟ ਨਾਲ ਟੀਵੀ ਬੰਦ ਕਰਦਿਆਂ ਆਖਿਆ। ਸੇਵਾਦਾਰ ਥਾਣੇਦਾਰ ਨੂੰ ਬਾਬਾ ਜੀ ਕੋਲ ਛੱਡ ਕੇ ਬਾਹਰ ਚਲਾ ਗਿਆ।

'ਬਾਬਾ ਜੀ ਕੱਲ੍ਹ ਨੂੰ ਵੱਡੇ ਸਾਅਬ ਕਿੰਨੇ ਕੁ ਵਜੇ ਆਉਣ ਬਰਸੀ ਤੇ? ਨਾਲੇ ਉਹ ਵਰਦੀ 'ਚ ਆਉਣ ਕਿ ਬਿਨਾਂ ਵਰਦੀ ਤੋਂ।' ਥਾਣੇਦਾਰ ਨੇ ਨਿਮਰਤਾ ਨਾਲ ਪੁੱਛਿਆ।

ਬਾਬਾ ਜੀ ਨੇ ਚੌਂਕੜਾ ਮਾਰਦਿਆਂ ਆਖਿਆ, 'ਬਾਰਾਂ ਕੁ ਵਜੇ ਆ ਜਾਣ ਤੇ ਨਾਲੇ ਵਰਦੀ ਵਿੱਚ ਹੀ ਆਉਣ ਭਾਈ। ਬਿਨਾਂ ਵਰਦੀ ਤੋਂ ਸੰਗਤ ਨੂੰ ਕਿਵੇਂ ਪਤਾ ਲੱਗੂ ਕਿ ਏਡਾ ਵੱਡਾ ਪੁਲਿਸ ਅਫ਼ਸਰ ਮਹਾਂਪੁਰਸ਼ਾਂ ਦੇ ਦਰਸ਼ਨਾਂ ਨੂੰ ਆਇਐ।'

'ਬਾਬਾ ਜੀ ਵਰਦੀ 'ਚ ਆਉਣ ਦੀ ਤਾਂ ਫਿਰ 20 ਹਜ਼ਾਰ ਰੁਪਏ ਭੇਟਾ ਹੋਰ ਲੱਗੂ।' ਥਾਣੇਦਾਰ ਨੇ ਐਨਕਾਂ ਉੱਪਰੋਂਦੀ ਝਾਕਦਿਆਂ ਆਖਿਆ।

'ਭਾਈ ਇੱਕ ਗੱਲ ਤੇ ਖੜ੍ਹੀਦੈ...ਬੇਜ਼ਬਾਨੇ ਨੀ ਬਣੀਦਾ, ਚੱਲ 10 ਹਜ਼ਾਰ ਹੋਰ ਸਹੀ ਪਰ ਉਹ ਆਉਣ ਵਰਦੀ ਵਿੱਚ ਈ।' ਬਾਬੇ ਨੇ ਥੋੜ੍ਹਾ ਤਲਖ਼ ਹੁੰਦਾ ਆਖਿਆ। ਥਾਣੇਦਾਰ ਖ਼ਚਰੀ ਹਾਸੀ ਹਸਦਿਆਂ ਡੇਰੇ 'ਚੋਂ ਬਾਹਰ ਆ ਗਿਆ।

**98147-22408**

**ਤਰਕਸ਼ੀਲਤਾ:** ਜ਼ਿੰਦਗੀ ਦਾ ਹਰ ਪੜਾਅ ਤੇ ਨਵਾਂ ਰੰਗ ਹੁੰਦਾ ਹੈ ਤੇ ਆਪਣਾ ਤਜਰਬਾ। ਜਿਹੜੇ ਮਨੁੱਖ ਤਜਰਬਿਆਂ ਤੋਂ ਸਿੱਖਦਾ ਹਨ, ਉਹ ਕਦੇ ਮਾਤ ਨਹੀਂ ਖਾਂਦੇ ਪ੍ਰੰਤੂ ਜਦ ਜ਼ਿੰਦਗੀ ਅਗਿਆਨਤਾ ਦੇ ਚੱਕਰਵਿਊ 'ਚ ਡਿੱਕ-ਡੋਲੇ ਖਾਣ ਲੱਗੇ ਤਾਂ ਚੁਫ਼ੇਰੇ ਹਨੇਰਾ ਪਸਰਨ ਲੱਗਦਾ ਹੈ। ਹਨੇਰੇ 'ਚ ਘਿਰਿਆ ਮਨੁੱਖ ਰਾਹ ਤੋਂ ਭਟਕਦਾ ਹੈ। ਜਦ ਇਸ ਭਟਕਣਾ ਦਾ ਸਬੰਧ 'ਰਹੱਸ' ਨਾਲ ਹੋਵੇ ਤਾਂ ਜੀਵਨ ਨਰਕ ਨਜ਼ਰ ਆਉਂਦਾ ਹੈ। ਅਗਿਆਨਤਾ ਉਸ ਦੀ ਬੁੱਧੀ ਨੂੰ ਮਲੀਨ ਕਰਦੀ ਹੈ। ਇਹੋ ਹੀ ਉਸ ਦੀ ਜ਼ਿੰਦਗੀ ਦੀ ਹਾਰ ਬਣਨ ਲਗਦੀ ਹੈ। ਜਦ ਕੋਈ ਸਹਿਯੋਗ, ਸਹਾਰਾ ਨਾ ਰਹੇ ਤਾਂ ਜ਼ਿੰਦਗੀ ਦੀਆਂ ਥਪੇੜਾਂ ਹੀ ਉਸ ਦਾ ਭਵਿੱਖ ਹੁੰਦੀਆਂ ਹਨ। ਤਰਕਸ਼ੀਲਤਾ ਦਾ ਮਾਰਗ ਹੀ ਇਸ ਹਾਲਤ 'ਚ ਜ਼ਿੰਦਗੀ ਦਾ ਬੇੜਾ ਬੰਨੇ ਲਾਉਂਦਾ ਹੈ। ***(ਤਰਕਸ਼ੀਲ ਫੀਚਰਜ਼)95010-06626***

# ਜਾਦੂਈ ਇਲਾਜ ਸੰਬੰਧੀ ਇਸ਼ਤਿਹਾਰਬਾਜ਼ੀ ਅਤੇ ਕਾਨੂੰਨ



**ਵਿਕਰਮ ਸਿੰਘ ਸੰਗਰੂਰ**

ਅਜੋਕਾ ਵਿਗਿਆਨਕ ਯੁੱਗ ਸੂਚਨਾ ਤਕਨਾਲੋਜੀ ਦੇ ਖੇਤਰ ਵਾਸਤੇ ਵਰਦਾਨ ਸਾਬਿਤ ਹੋ ਰਿਹਾ ਹੈ। ਇਸ ਸਮੇਂ ਵਿਗਿਆਨ ਦਾ ਲਾਹਾ ਲੈ ਕੇ ਜਿੱਥੇ ਕਈ ਮੁਲਕ ਆਪਣੇ ਸੰਚਾਰ ਖੇਤਰ ਨੂੰ ਤਕਨੀਕੀ ਪੱਖੋਂ ਹੋਰ ਵਿਕਸਿਤ ਕਰਕੇ ਆਪਣੇ ਪਾਠਕਾਂ/ਸਰੋਤਿਆਂ / ਦਰਸ਼ਕਾਂ ਦੀ ਮਾਨਸਿਕਤਾ ਵਿੱਚ ਵਿਗਿਆਨਕ ਸੋਚ ਦਾ ਘੇਰਾ ਮੋਕਲਾ ਕਰਨ ਵਿੱਚ ਲੱਗੇ ਹੋਏ ਹਨ, ਉੱਥੇ ਇੰਨ੍ਹਾਂ ਵਿੱਚੋਂ ਕੁੱਝ ਅਜਿਹੇ ਵੀ ਮੁਲਕ ਹਨ, ਜਿੰਨ੍ਹਾਂ ਵਿੱਚ ਇੰਨ੍ਹਾਂ ਸੰਚਾਰ ਮਾਧਿਅਮਾਂ ਦਾ ਸਹਾਰਾ ਲੈ ਕੇ ਕੁੱਝ ਕੁ ਮੀਡੀਆ ਅਦਾਰਿਆਂ ਵੱਲੋਂ ਵਿਗਿਆਨਕ ਸੋਚ ਨੂੰ ਹੀ ਖੋਰਾ ਲਗਾਇਆ ਜਾ ਰਿਹਾ ਹੈ। ਇਨ੍ਹਾਂ ਵਿੱਚੋਂ ਭਾਰਤ ਇੱਕ ਅਜਿਹਾ ਮੁਲਕ ਹੈ, ਜਿੱਥੇ ਰਾਜ ਦਾ ਚੌਥਾ ਥੰਮ੍ਹ ਮੰਨੀ ਜਾਣ ਵਾਲੀ ਪ੍ਰੈੱਸ ਦਾ ਆਗਾਜ਼ ਮੁਲਕ ਦੀ ਆਜ਼ਾਦੀ ਦੇ ਮਿਸ਼ਨ ਵਜੋਂ ਹੋਇਆ ਸੀ। ਇਸ ਮੀਡੀਏ ਨੇ ਭਾਰਤ ਨੂੰ ਅੰਗਰੇਜ਼ਾਂ ਤੋਂ ਆਜ਼ਾਦ ਕਰਵਾਉਣ ਲਈ ਇੱਥੋਂ ਦੇ ਲੋਕਾਂ ਦੇ ਮਨਾਂ ਵਿੱਚ ਏਕਤਾ ਦੀ ਭਾਵਨਾ ਅਤੇ ਵਿਗਿਆਨਕ ਵਿਚਾਰਾਂ ਦਾ ਨਜ਼ਰੀਆ ਪੈਦਾ ਕਰਨ ਹਿਤ ਜੋ ਭੂਮਿਕਾ ਨਿਭਾਈ, ਉਸ ਨੂੰ ਪ੍ਰਿੰਟ ਮੀਡੀਆ ਦੇ ਸ਼ਾਨਾਂ ਮੱਤੇ ਕਾਰਜ ਵਜੋਂ ਚੇਤੇ ਕੀਤਾ ਜਾਂਦਾ ਹੈ।

1947 ਤੋਂ ਬਾਅਦ ਵਿਗਿਆਨਕ ਕਾਢਾਂ ਸਦਕਾ ਤਕਨੀਕੀ ਅਤੇ ਮਲਕੀਅਤ ਪੱਖੋਂ ਤਾਕਤਵਰ ਹੋਣ ਪਿੱਛੋਂ ਜਿੱਥੇ ਪ੍ਰਿੰਟ ਮੀਡੀਆ ਨੇ ਆਪਣੇ ਪਾਠਕਾਂ ਨੂੰ ਜਾਣਕਾਰੀ, ਸਿੱਖਿਆ ਅਤੇ ਮਨੋਰੰਜਨ ਦਿੱਤਾ, ਉੱਥੇ ਪਿਛਲੇ ਕੁੱਝ ਦਹਾਕਿਆਂ ਤੋਂ ਇਸ ਮੀਡੀਆ ਦੇ ਕੁੱਝ ਕੁ ਹਿੱਸੇ ਅੰਧ-ਵਿਸ਼ਵਾਸ ਵਧਾਉਣ ਵਾਲੇ ਤਾਂਤਰਿਕਾਂ, ਬਾਬਿਆਂ ਅਤੇ ਜੋਤਿਸ਼ੀਆਂ ਵੱਲੋਂ ਜਾਦੂ, ਤੰਤਰ-ਮੰਤਰ ਆਦਿ ਗੈਰ-ਵਿਗਿਆਨਕ ਢੰਗ-ਤਰੀਕਿਆਂ ਨਾਲ ਕੀਤੇ ਜਾਣ ਵਾਲੇ ਸਰੀਰਕ ਬਿਮਾਰੀਆਂ ਅਤੇ ਘਰੇਲੂ ਸਮੱਸਿਆਵਾਂ ਦੇ ਇਲਾਜ ਦਾ ਪ੍ਰਚਾਰ ਵੀ ਆਪਣੇ ਇਸ਼ਤਿਹਾਰਾਂ ਵਿੱਚ ਕਰਨ ਲੱਗ ਪਏ ਹਨ।

ਇਸ਼ਤਿਹਾਰ ਕਲਾ ਇੱਕ ਅਜਿਹੀ ਨਿਯੋਜਤ ਜਾਂ ਯੋਜਨਾਬੱਧ ਵਿਧੀ ਦਾ ਨਾਂਅ ਹੈ, ਜਿਸਦੇ ਨਾਲ ਕਾਰੋਬਾਰੀ ਅਦਾਰੇ ਜਾਂ ਵਿਅਕਤੀ ਆਪਣੀਆਂ ਵਸਤੂਆਂ ਅਤੇ ਸੇਵਾਵਾਂ ਲੋਕਾਂ ਨੂੰ ਵੇਚ ਜਾਂ ਖਰੀਦ ਸਕਦੇ ਹਨ। ਇਸ਼ਤਿਹਾਰ ਜਨ-ਸੰਚਾਰ ਦਾ ਇੱਕ ਸ਼ਕਤੀਸ਼ਾਲੀ ਹਥਿਆਰ ਹੋਣ ਕਾਰਨ ਇਸ ਦੇ ਪ੍ਰਤੱਖ ਪ੍ਰਭਾਵ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਭਾਰਤ ਵਿੱਚ ਦੂਜਿਆਂ ਸੂਬਿਆਂ ਦੀਆਂ ਖੇਤਰੀ ਭਾਸ਼ਾਵਾਂ ਵਾਲੀਆਂ ਅਖ਼ਬਾਰਾਂ ਵਾਂਗ ਪੰਜਾਬ ਦੀਆਂ ਕੁੱਝ ਕੁ ਪੰਜਾਬੀ ਅਖ਼ਬਾਰਾਂ ਵੱਲੋਂ ਵੀ ਸੰਚਾਰ ਦੇ ਇਸ ਸ਼ਕਤੀਸ਼ਾਲੀ ਹਥਿਆਰ ਨੂੰ ਪਾਠਕਾਂ ਦੀ ਵਿਗਿਆਨਕ ਦ੍ਰਿਸ਼ਟੀ ਖਤਮ ਕਰਨ ਵਾਸਤੇ ਇਸਤੇਮਾਲ ਕੀਤਾ ਜਾ ਰਿਹਾ ਹੈ। ਪੰਜਾਬੀ ਦੇ ਇੰਨ੍ਹਾਂ ਕੁਝ ਕੁ ਅਖਬਾਰਾਂ ਦੇ ਪੰਨੇ ਫਰੋਲਦਿਆਂ ਬੜੀ ਅਸਾਨੀ ਨਾਲ ਅਜਿਹਾ ਵਿਸ਼ੇਸ਼ ਪੰਨਾ ਵੀ ਮਿਲ ਜਾਂਦਾ ਹੈ, ਜਿੱਥੇ ਵਰ ਦੀ ਲੋੜ, ਕੰਨਿਆ ਦੀ ਲੋੜ ਆਦਿ ਸਿਰਲੇਖਾਂ ਵਾਂਗ ਜੋਤਿਸ਼ ਦੇ ਸਿਰਲੇਖ ਤਹਿਤ ਅਜਿਹੇ ਕਈ ਤਾਂਤਰਿਕਾਂ, ਬਾਬਿਆਂ ਅਤੇ ਜੋਤਿਸ਼ੀਆਂ ਦੇ ਅਣਗਿਣਤ ਇਸ਼ਤਿਹਾਰ ਪ੍ਰਕਾਸ਼ਿਤ ਕੀਤੇ ਗਏ ਹੁੰਦੇ ਹਨ, ਜਿਨ੍ਹਾਂ ਵਿੱਚ ਵਸ਼ੀਕਰਨ, ਪਿਆਰ ਵਿੱਚ ਧੋਖਾ, ਸੌਕਣ ਛੁਟਕਾਰਾ, ਨੌਕਰੀ, ਦੁਸ਼ਮਣ ਨੂੰ ਸਾਹਮਣੇ ਤੜਫਦਾ ਦੇਖੋ ਛੁੱਟੀ ਕਰਵਾਓ, ਘਰੇਲੂ ਕਲੇਸ਼ ਜਿਹੀਆਂ ਸਮੱਸਿਆਵਾਂ ਦਾ ਹੱਲ ਗਾਰੰਟੀ ਨਾਲ ਕਰਨ ਦਾ ਦਾਅਵਾ ਕੀਤਾ ਗਿਆ ਹੁੰਦਾ ਹੈ। ਕਈ-ਕਈ ਵਾਰ ਤਾਂ ਅਜਿਹੇ ਇਸ਼ਤਿਹਾਰਾਂ ਨੇ ਅਖ਼ਬਾਰ ਦਾ ਪੂਰਾ ਪੰਨਾ ਹੀ ਮੱਲਿਆ ਹੁੰਦਾ ਹੈ। ਪਾਠਕਾਂ ਨੂੰ ਆਪਣੇ ਜਾਲ ਵਿੱਚ ਫਸਾਉਣ ਲਈ ਅਜਿਹੇ ਇਸ਼ਤਿਹਾਰ ਜਿੱਥੇ ਵਿਸ਼ੇ ਪੱਖੋਂ ਖਿਚ ਪਾਊ ਹੁੰਦੇ ਹਨ, ਉੱਥੇ ਕਲਾਤਮਕ ਪੱਖੋਂ ਇੰਨ੍ਹਾਂ ਨੂੰ ਪ੍ਰਭਾਵੀ ਅਪੀਲਾਂ ਨਾਲ ਸਜਾਉਣ ਸਮੇਂ ਇਸ਼ਤਿਹਾਰ ਘਾੜ੍ਹਿਆਂ ਨੇ ਕੋਈ ਕਸਰ ਬਾਕੀ ਨਹੀਂ ਛੱਡੀ ਹੁੰਦੀ।

ਇੰਨ੍ਹਾਂ ਇਸ਼ਤਿਹਾਰਾਂ ਵਿੱਚ, 'ਜਬ ਕਹੀਂ ਨਾ ਹੋ ਕਾਮ ਹਮ ਸੇ ਲੇਂ ਹਰ ਖਤਰਨਾਕ ਸਮੱਸਿਆ ਕਾ ਸਮਾਧਾਨ', 'ਜੋ ਸਾਡੇ ਤੋਂ ਪਹਿਲਾਂ ਕੰਮ ਕਰਕੇ ਦਿਖਾਏਗਾ ਉਹ 51 ਲੱਖ ਦਾ ਇਨਾਮ ਪਾਏਗਾ, 'ਵਿਸ਼ਵਾਸ ਤੁਹਾਡਾ ਗਾਰੰਟੀ ਸਾਡੀ', 'ਗਿਆਰਾਂ ਵਾਰ ਗੋਲਡ ਮੈਡਲਿਸਟ ਖੁੱਲ੍ਹਾ ਚੈਲੇਂਜ 101 ਪ੍ਰਤੀਸ਼ਤ ਕੰਮ ਦੀ ਗਾਰੰਟੀ ਅਸ਼ਟਾਮ ਤੇ ਲਿਖਾਓ', 'ਫੀਸ ਕੰਮ ਹੋਣ ਤੋਂ ਬਾਅਦ, ਦੁਖੀ ਲੋਕਾਂ ਲਈ ਆਸ ਦੀ ਕਿਰਨ' ਆਦਿ ਜਿਹੀਆਂ ਮਨ ਭਟਕਾਊ ਗੱਲ੍ਹਾਂ ਪੜ੍ਹਨ ਨੂੰ ਮਿਲਦੀਆਂ ਹਨ।

ਇੰਨ੍ਹਾਂ ਅਖ਼ਬਾਰਾਂ ਨੇ ਆਪਣੇ ਅਜਿਹੇ ਇਸ਼ਤਿਹਾਰਾਂ ਦਾ ਦਾਇਰਾ ਸਿਰਫ਼ ਅਖ਼ਬਾਰਾਂ ਦੇ ਕੁੱਝ ਪੰਨਿਆਂ ਜਾਂ ਪਾਠਕਾਂ ਤੱਕ ਹੀ ਸੀਮਤ ਨਹੀਂ ਰੱਖਿਆ ਹੋਇਆ, ਸਗੋਂ ਅਜਿਹੇ ਇਸ਼ਤਿਹਾਰਾਂ ਨੂੰ ਡਿਜੀਟਲ ਰੂਪ ਦੇ ਕੇ ਆਪਣੀ ਅਖ਼ਬਾਰ ਦੀ ਆਨਲਾਈਨ ਵੈੱਬਸਾਈਟ ਉੱਤੇ ਵੀ ਚਮਕਾਇਆ ਹੋਇਆ ਹੈ। ਇੰਨ੍ਹਾਂ ਵੈੱਬਸਾਈਟਾਂ ਉੱਤੇ ਅਖਬਾਰਾਂ ਦਾ ਬਿਜਲਈ ਪੰਨਾ ਖੁੱਲਣ ਤੋਂ ਪਹਿਲਾਂ ਜਾਂ ਖੁੱਲਣ ਪਿੱਛੋਂ ਸੱਜੇ-ਖੱਬੇ, ਉੱਤੇ ਥੱਲੇ ਤਾਂਤਰਿਕਾਂ ਆਦਿ ਦੇ ਜਾਦੂਈ ਇਲਾਜ ਕਰਨ ਵਾਲੇ ਰੰਗ-ਬਿਰੰਗੇ ਇਸ਼ਤਿਹਾਰ ਜਗ ਬੁਝ ਕਰਦੇ ਦਿਖਾਈ ਦਿੰਦੇ ਹਨ।

ਤਾਂਤਰਿਕਾਂ, ਬਾਬਿਆਂ ਅਤੇ ਜੋਤਸ਼ੀਆਂ ਵੱਲੋਂ ਜਾਦੂਈ ਢੰਗ-ਤਰੀਕਿਆਂ ਨਾਲ ਇਲਾਜ ਕਰਨ ਵਾਲਾ ਇਹ ਧੰਦਾ ਸਿਰਫ ਪੰਜਾਬ ਵਿੱਚ ਹੀ ਨਹੀਂ, ਸਗੋਂ ਦੁਨੀਆਂ ਦੇ ਕਈ ਵਿਕਸਤ ਮੁਲਕਾਂ ਵਿੱਚ ਵੀ ਇੱਕ ਵੱਡੇ ਕਾਰੋਬਾਰ ਦਾ ਰੂਪ ਅਖਤਿਆਰ ਕਰ ਰਿਹਾ ਹੈ। ਜਿੱਥੇ ਪੰਜਾਬ ਦੇ ਤਾਂਤਰਿਕਾਂ ਸੰਬੰਧੀ ਇਸ਼ਤਿਹਾਰ ਅਮਰੀਕਾ, ਕੈਨੇਡਾ ਅਤੇ ਇੰਗਲੈਂਡ ਦੀਆਂ ਪੰਜਾਬੀ ਅਖਬਾਰਾਂ ਵਿੱਚ ਵੀ ਪ੍ਰਕਾਸ਼ਿਤ ਹੋ ਰਹੇ ਹਨ, ਉੱਥੇ ਇੰਨ੍ਹਾਂ ਅਖਬਾਰਾਂ ਵਿੱਚ ਕਈ ਅਜਿਹੀਆਂ ਤਾਂਤਰਿਕ ਔਰਤਾਂ ਵੱਲੋਂ ਵੀ ਇਸ ਤਰ੍ਹਾਂ ਦੇ ਇਸ਼ਤਿਹਾਰ ਛਪਵਾਏ ਜਾ ਰਹੇ ਹਨ, ਜਿੰਨ੍ਹਾਂ ਵਿੱਚ ਸੰਤਾਨ ਪ੍ਰਾਪਤੀ, ਇਮੀਗਰੇਸ਼ਨ ਆਦਿ ਸਮੱਸਿਆਵਾਂ ਦਾ ਇਲਾਜ ਜਾਦੂਈ ਢੰਗ ਨਾਲ ਕਰਨ ਦਾ ਯਕੀਨ ਦਿਵਾਇਆ ਗਿਆ ਹੁੰਦਾ ਹੈ। ਪੰਜਾਬੀ ਦੀਆਂ ਇੰਨ੍ਹਾਂ ਅਖਬਾਰਾਂ ਦੀ ਵਿਕਰੀ ਸੰਖਿਆ ਤਾਂ ਬੇਸ਼ੱਕ ਘੱਟ ਹੋ ਸਕਦੀ ਹੈ, ਪਰ ਇੰਨ੍ਹਾਂ ਦੀ ਪਾਠਕ ਸੰਖਿਆ ਹਮੇਸ਼ਾਂ ਹੀ ਇੰਨ੍ਹਾਂ ਦੀ ਵਿਕਰੀ ਸੰਖਿਆ ਤੋਂ ਕਈ ਗੁਣਾਂ ਜ਼ਿਆਦਾ ਹੁੰਦੀ ਹੈ। ਅਜਿਹੇ ਹਾਲਾਤ ਵਿੱਚ ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਸ ਤਰ੍ਹਾਂ ਦੇ ਇਸ਼ਤਿਹਾਰ ਵੱਡੀ ਗਿਣਤੀ ਵਿੱਚ ਪਾਠਕ ਵਰਗ ਨੂੰ ਕਿਸੇ ਨਾ ਕਿਸੇ ਪੱਖ ਤੋਂ ਜ਼ਰੂਰ ਪ੍ਰਭਾਵਤ ਕਰਦੇ ਹੋਣਗੇ।

ਭਾਰਤ ਦੀ ਜਨਗਣਨਾ 2011 ਅਨੁਸਾਰ ਪੰਜਾਬ ਵਿੱਚ ਵਸਦੇ 27.7 ਮਿਲੀਅਨ ਲੋਕਾਂ ਵਿੱਚ ਹਾਲੇ ਵੀ 23.3 ਫੀਸਦੀ ਲੋਕ ਅਨਪੜ੍ਹ ਹਨ। ਅਨਪੜ੍ਹਤਾ ਵਿਗਿਆਨਕ ਦ੍ਰਿਸ਼ਟੀ ਦੀ ਵਿਰੋਧੀ ਹੋਣ ਕਰ ਕੇ ਇੱਥੇ ਨਿੱਤ ਅਜਿਹੀਆਂ ਘਟਨਾਵਾਂ ਵਾਪਰ ਰਹੀਆਂ ਹਨ, ਜਿਸ ਵਿੱਚ ਤਾਂਤਰਿਕਾਂ, ਬਾਬਿਆਂ ਅਤੇ ਜੋਤਸ਼ੀਆਂ ਵੱਲੋਂ ਘਰੇਲੂ ਸਮੱਸਿਆਵਾਂ ਅਤੇ ਬੀਮਾਰੀਆਂ ਨੂੰ ਜਾਦੂਈ ਇਲਾਜ ਨਾਲ ਠੀਕ ਕਰਨ ਸੰਬੰਧੀ ਮਾਸੂਮ ਬੱਚਿਆਂ ਦੀਆਂ ਬਲੀਆਂ ਦਿੱਤੀਆਂ ਜਾ ਰਹੀਆਂ ਹਨ, ਚਿਮਟਿਆਂ ਨਾਲ ਕੁੱਟ ਕੇ ਜਾਨੋਂ ਮਾਰਨ ਦੇ ਯਤਨ ਕੀਤੇ ਜਾ ਰਹੇ ਹਨ, ਜਾਂ ਉਨ੍ਹਾਂ ਉੱਤੇ ਇੱਟਾਂ ਵਰ੍ਹਾਈਆਂ ਜਾ ਰਹੀਆਂ ਹਨ, ਮਨੁੱਖ ਦਾ ਜਿਨਸੀ ਸ਼ੋਸ਼ਨ ਕੀਤਾ ਜਾ ਰਿਹਾ ਹੈ ਅਤੇ ਲੋਕਾਂ ਨਾਲ ਧੋਖਾ ਹੋਣ ਦੀਆਂ ਖ਼ਬਰਾਂ ਨਿੱਤ ਅਖਬਾਰਾਂ ਦੀਆਂ ਸੁਰਖੀਆਂ ਬਣ ਰਹੀਆਂ ਹਨ। ਜਾਦੂਈ ਇਲਾਜ ਕਰਨ ਵਾਲੇ ਤਾਂਤਰਿਕਾਂ, ਬਾਬਿਆਂ ਅਤੇ ਜੋਤਸ਼ੀਆਂ ਸੰਬੰਧੀ ਇੱਥੋਂ ਦੀਆਂ ਕੁਝ ਪੰਜਾਬੀ ਅਖਬਾਰਾਂ ਵੀ ਦੁਵੱਲੀ ਭੂਮਿਕਾ ਨਿਭਾ ਰਹੀਆਂ ਪ੍ਰਤੀਤ ਹੋ ਰਹੀਆਂ ਹਨ। ਜਿੱਥੇ ਇੱਕ ਪਾਸੇ ਇਹ ਇਸ ਧੰਦੇ ਨੂੰ ਆਪਣੇ ਇਸ਼ਤਿਹਾਰਾਂ ਵਿੱਚ ਪਰੋਸ ਕੇ ਲੋਕਾਂ ਦੇ ਘਰਾਂ ਤੱਕ ਪਹੁੰਚਾ ਰਹੀਆਂ ਹਨ, ਉੱਥੇ ਦੂਜੇ ਪਾਸੇ ਇਹ ਇੰਨ੍ਹਾਂ ਤਾਂਤਰਿਕਾਂ, ਬਾਬਿਆਂ ਅਤੇ ਜੋਤਸ਼ੀਆਂ ਦੇ ਕਾਲੇ ਕਾਰਨਾਮਿਆਂ ਦਾ ਪਰਦਾਫਾਸ਼ ਕਰਕੇ ਪਾਠਕਾਂ ਨੂੰ ਜਾਗਰੂਕ ਵੀ ਕਰ ਰਹੀਆਂ ਹਨ।

ਭਾਰਤੀ ਸੰਵਿਧਾਨ ਦੇ ਅਨੁਛੇਦ 51-ਏ ਤਹਿਤ ਦਰਜ ਨਾਗਰਿਕਾਂ ਦੀਆਂ ਮੌਲਿਕ ਜਿੰਮੇਵਾਰੀਆਂ ਵਿੱਚ ਸਪੱਸ਼ਟ ਕੀਤਾ ਗਿਆ ਹੈ ਕਿ ਨਾਗਰਿਕਾਂ ਦਾ ਫ਼ਰਜ਼ ਵਿਗਿਆਨਕ ਸੁਭਾਅ, ਜਾਂਚ

ਪੜਤਾਲ ਅਤੇ ਸ਼ੋਧ ਕਰਨ ਦੀ ਭਾਵਨਾ ਨੂੰ ਵਿਕਸਿਤ ਕਰਨਾ ਹੈ। ਸੰਵਿਧਾਨ ਵਿੱਚ ਦਰਜ ਨਾਗਰਿਕਾਂ ਦੀ ਇਸ ਜ਼ਿੰਮੇਵਾਰੀ ਤਹਿਤ ਹੀ ਵਿਗਿਆਨਕ ਸੁਭਾਅ ਨੂੰ ਲੋਕਾਂ ਵਿੱਚ ਬਰਕਰਾਰ ਰੱਖਣ ਖਾਤਿਰ ਸੰਵਿਧਾਨ ਤਹਿਤ ਇੱਕ ਅਜਿਹੇ ਕਾਨੂੰਨ ਦਾ ਵੀ ਪ੍ਰਬੰਧ ਕੀਤਾ ਗਿਆ ਹੈ, ਜਿਸ ਨੂੰ ਦਵਾਈਆਂ ਅਤੇ ਜਾਦੂਈ ਇਲਾਜ (ਇਤਰਾਜ਼ਯੋਗ ਇਸ਼ਤਿਹਾਰਬਾਜ਼ੀ) ਕਾਨੂੰਨ, 1954 (The Drugs and Magic Remedies (Objectionable Advertisement ) Act, 1954) ਦੇ ਨਾਂਅ ਨਾਲ ਜਾਣਿਆ ਜਾਂਦਾ ਹੈ। ਇਸ ਕਾਨੂੰਨ ਦੇ ਤਹਿਤ ਕੋਈ ਵੀ ਅਜਿਹਾ ਇਸ਼ਤਿਹਾਰ ਪ੍ਰਕਾਸ਼ਤ/ਪ੍ਰਸਾਰਤ ਜਾਂ ਜਨਤਕ ਕਰਨਾ ਗ਼ੈਰ ਕਾਨੂੰਨੀ ਹੈ, ਜਿਸ ਵਿੱਚ ਤਵੀਤ, ਮੰਤਰ, ਕਵਚ ਜਾਂ ਜਾਦੂ-ਟੂਣੇ ਨਾਲ ਮਨੁੱਖ ਅਤੇ ਜਾਨਵਰਾਂ ਦੀ ਕਿਸੇ ਬਿਮਾਰੀ ਦੀ ਜਾਂਚ, ਇਲਾਜ, ਬਿਮਾਰੀ ਨੂੰ ਘਟਾਉਣ, ਵਰਤਾਓ ਜਾਂ ਰੋਕਥਾਮ ਕਰਨ ਦਾ ਦਾਅਵਾ ਕੀਤਾ ਗਿਆ ਹੋਵੇ। ਇਸ ਕਾਨੂੰਨ ਦੀ ਪੰਜਾਬ ਵਿੱਚ ਹੁਣ ਤੱਕ ਹੋਈ ਵਰਤੋਂ ਬਾਰੇ ਕਿਹਾ ਜਾ ਸਕਦਾ ਕਿ ਇਸ ਦੀ ਨਾਮਾਂਤਰ ਵਰਤੋਂ ਹੋਈ ਹੈ। ਇਸ ਐਕਟ ਤਹਿਤ ਸੁਨਾਮ ਵਿਖੇ ਜਾਦੂਈ ਇਲਾਜ ਦਾ ਦਾਅਵਾ ਕਰਨ ਵਾਲੇ ਤਾਂਤਰਿਕ ਸ਼ਿਆਮਾ ਨੰਦ ਸਾਕੇਤ ਖਿਲਾਫ ਅਦਾਲਤ ਵਿੱਚ ਕੀਤੀ ਸ਼ਿਕਾਇਤ ਰਾਜ ਭਰ ਵਿੱਚ ਇੱਕ ਮਿਸਾਲ ਹੈ, ਜਿਸ ਤੇ ਕਾਰਵਾਈ ਕਰਦਿਆਂ ਅਦਾਲਤ ਨੇ ਇਲਾਜ ਦੇ ਦਾਅਵੇਦਾਰ ਪੇਸ਼ ਨਾ ਹੋਣ ਉੱਤੇ ਉਸ ਨੂੰ ਭਗੌੜਾ ਕਰਾਰ ਦੇ ਦਿੱਤਾ ਹੈ। ਮਾਛੀਵਾੜਾ ਵਿਖੇ ਇੱਕ ਤਾਂਤ੍ਰਿਕ ਨੂੰ ਅਦਾਲਤ ਵੱਲੋਂ ਇਸ ਐਕਟ ਅਧੀਨ ਸਜ਼ਾ ਵੀ ਸੁਣਾਈ ਜਾ ਚੁੱਕੀ ਹੈ।

ਭਾਰਤੀ ਸੰਵਿਧਾਨ ਵਿੱਚ ਦਰਜ ਇਸ ਕਾਨੂੰਨ ਤੋਂ ਇਲਾਵਾ ਪ੍ਰੈੱਸ ਕੌਂਸਲ ਆਫ ਇੰਡੀਆ ਵੱਲੋਂ ਪੱਤਰਕਾਰੀ ਲਈ ਵਿਸ਼ੇਸ਼ ਰੂਪ ਨਾਲ ਕੁਝ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ। ਇੰਨ੍ਹਾਂ ਵਿੱਚ ਦੱਸਿਆ ਗਿਆ ਹੈ ਕਿ ਜਿਹੜੇ ਇਸ਼ਤਿਹਾਰ ਉਪਰੋਕਤ ਕਾਨੂੰਨ ਦੀ ਉਲੰਘਣਾ ਕਰਦੇ ਹੋਣ, ਉਨ੍ਹਾਂ ਨੂੰ ਸਵਿਕਾਰ ਨਹੀਂ ਕਰਨਾ ਚਾਹੀਦਾ। ਜੇ ਪ੍ਰਿੰਟ ਮੀਡੀਆ ਇੰਨ੍ਹਾਂ ਨਿਰਧਾਰਤ ਹਦਾਇਤਾਂ ਦੀ ਉਲੰਘਣਾ ਕਰਦਾ ਹੈ ਤਾਂ ਇਸ ਦੀ ਸ਼ਿਕਾਇਤ ਪ੍ਰੈੱਸ ਕੌਂਸਲ ਆਫ਼ ਇੰਡੀਆ ਨੂੰ ਕੀਤੀ ਜਾ ਸਕਦੀ ਹੈ। ਲੇਖਕ ਵੱਲੋਂ ਸੂਚਨਾ ਦੇ ਅਧਿਕਾਰ ਤਹਿਤ ਪ੍ਰੈੱਸ ਕੌਂਸਲ ਆਫ ਇੰਡੀਆ ਤੋਂ ਪ੍ਰਾਪਤ ਕੀਤੀ ਜਾਣਕਾਰੀ ਅਨੁਸਾਰ ਹਾਲੇ ਤੱਕ ਸਮੁੱਚੇ ਭਾਰਤ ਵਿੱਚੋਂ ਜਾਦੂਈ ਇਲਾਜ, ਜੋਤਿਸ਼ ਅਤੇ ਅੰਧ-ਵਿਸ਼ਵਾਸ ਫੈਲਾਉਣ ਵਾਲੇ ਇਸ਼ਤਿਹਾਰਾਂ ਸੰਬੰਧੀ ਪ੍ਰੈੱਸ ਕੌਂਸਲ ਆਫ ਇੰਡੀਆ ਨੂੰ ਸਿਰਫ਼ ਦੋ ਸ਼ਿਕਾਇਤਾਂ ਹੀ ਪ੍ਰਾਪਤ ਹੋਈਆਂ ਹਨ, ਜਦੋਂਕਿ ਪੰਜਾਬ ਤੋਂ ਹਾਲੇ ਤੱਕ ਕੋਈ ਵੀ ਸ਼ਿਕਾਇਤ ਇਸ ਅਦਾਰੇ ਨੂੰ ਪ੍ਰਾਪਤ ਨਹੀਂ ਹੋਈ।

ਉਪਰੋਕਤ ਕਾਨੂੰਨ ਅਤੇ ਪ੍ਰੈੱਸ ਕੌਂਸਲ ਆਫ਼ ਇੰਡੀਆ ਤੋਂ ਬਿਨਾਂ ਐਡਵਰਟਾਈਜ਼ਿੰਗ ਸਟੈਂਡਰਡਜ਼ ਕੌਂਸਲ ਆਫ਼ ਇੰਡੀਆ ਨਾਂਅ ਦਾ ਇੱਕ ਅਜਿਹਾ ਅਦਾਰਾ ਮੁੰਬਈ ਵਿਖੇ ਸਥਿਤ ਹੈ, ਜੋ ਮੀਡੀਆ ਵੱਲੋਂ ਪ੍ਰਕਾਸ਼ਤ/ਪ੍ਰਸਾਰਤ ਹੁੰਦੇ ਵਿਗਿਆਪਨਾਂ ਉੱਤੇ ਨਜ਼ਰ ਰੱਖਣ ਦਾ ਕੰਮ ਕਰਦਾ ਹੈ। ਇਸ ਅਦਾਰੇ ਨੇ ਆਪਣੇ ਉਦੇਸ਼ਾਂ ਵਿੱਚ ਸਪੱਸ਼ਟ ਰੂਪ ਨਾਲ ਲਿਖਿਆ ਹੋਇਆ ਹੈ ਕਿ ਵਿਗਿਆਪਨ ਸੱਚ ਤੇ ਆਧਾਰਤ ਹੋਣੇ ਚਾਹੀਦੇ ਹਨ ਅਤੇ ਇਸਦੀ ਪੇਸ਼ਕਾਰੀ ਵਿੱਚ ਇਮਾਨਦਾਰੀ ਵਰਤੀ ਹੋਈ ਹੋਣੀ ਚਾਹੀਦੀ ਹੈ। ਜੇਕਰ ਕੋਈ ਮੀਡੀਆ ਕਿਸੇ ਤਰ੍ਹਾਂ ਦਾ ਵੀ ਅਜਿਹਾ ਵਿਗਿਆਪਨ ਪੇਸ਼ ਕਰ ਰਿਹਾ ਹੈ, ਜਿਸ ਦਾ ਵਿਸ਼ਾ ਸੱਚਾਈ ਤੋਂ ਦੂਰ ਹੈ ਜਾਂ ਜੋ ਲੋਕਾਂ ਨੂੰ ਭਰਮ ਵਿੱਚ ਪਾਉਣ ਦਾ ਕੰਮ ਕਰ ਰਿਹਾ ਹੈ, ਤਾਂ ਉਸ ਦੀ ਸ਼ਿਕਾਇਤ ਭਾਰਤ ਦੇ ਕਿਸੇ ਵੀ ਨਾਗਰਿਕ ਵੱਲੋਂ ਇਸ ਅਦਾਰੇ ਨੂੰ ਵੀ ਕੀਤੀ ਜਾ ਸਕਦੀ ਹੈ।

ਵਰਤਮਾਨ ਸਮੇਂ ਵਿੱਚ ਮੀਡੀਆ ਨਿੱਜੀ ਮਲਕੀਅਤ ਦਾ ਇੱਕ ਵੱਡਾ ਕਾਰੋਬਾਰ ਬਣਦਾ ਜਾ ਰਿਹਾ ਹੈ, ਜਿਸ ਨੂੰ ਚਲਾਉਣ ਲਈ ਪੈਸੇ ਦੀ ਲੋੜ ਹੁੰਦੀ ਹੈ। ਇਸ ਵਿੱਤੀ ਲੋੜ ਦਾ ਬਹੁਤ ਹਿੱਸਾ ਮੀਡੀਆ ਇਸ਼ਤਿਹਾਰਾਂ ਤੋਂ ਹੋਣ ਵਾਲੀ ਆਮਦਨ ਨਾਲ ਹੀ ਪੂਰਾ ਕਰਦਾ ਹੈ। ਇੰਨ੍ਹਾਂ ਇਸ਼ਤਿਹਾਰਾਂ ਦਾ ਸਮਾਜ ਦੀ ਵਿਗਿਆਨਕ ਦ੍ਰਿਸ਼ਟੀ ਜਾਂ ਹੋਰ ਪੱਖਾਂ ਉੱਤੇ ਕੀ ਹਾਂ-ਪੱਖੀ ਜਾਂ ਨਾ-ਪੱਖੀ ਪ੍ਰਭਾਵ ਪਵੇਗਾ, ਇਸ ਸਵਾਲ ਨਾਲ ਮੀਡੀਆ

ਅਦਾਰਿਆਂ ਦੇ ਮਾਲਕਾਂ ਦਾ ਕੋਈ ਬਹੁਤਾ ਲੈਣਾ-ਦੇਣਾ ਨਹੀਂ ਹੁੰਦਾ ਹੈ। ਪੱਤਰਕਾਰੀ ਅਤੇ ਜਨ ਸੰਚਾਰ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪ੍ਰੋਫੈਸਰ ਅਤੇ ਮੁਖੀ ਡਾ. ਨਵਜੀਤ ਸਿੰਘ ਜੌਹਲ ਅਨੁਸਾਰ ਭਾਰਤ ਵਿੱਚ, ਮੀਡੀਆ ਹੀ ਸਿਰਫ ਅਮੀਰ ਨਹੀਂ ਹੈ, ਸਗੋਂ ਇਹ ਅਮੀਰਾਂ ਦਾ ਮੀਡੀਆ ਹੈ ਅਤੇ ਅਮੀਰਾਂ ਲਈ ਹੈ। ਸਾਲ 2010 ਅਤੇ 2011 ਦੌਰਾਨ ਭਾਰਤੀ ਵਿਗਿਆਪਨ ਉਦਯੋਗ ਵਿੱਚ 22 ਫੀਸਦੀ ਦਾ ਵਾਧਾ ਹੋਇਆ ਸੀ। ਸਾਲ 2010 ਵਿੱਚ ਵਿਗਿਆਪਨ ਉਦਯੋਗ 29411 ਕਰੋੜ ਦੀ ਆਮਦਨੀ ਤੇ ਖੜ੍ਹਾ ਸੀ, ਜਿਸ ਦੀ ਕਿ ਸਾਲ 2011 ਵਿੱਚ 35000 ਕਰੋੜ ਤੱਕ ਆਉਣ ਦੀ ਸੰਭਾਵਨਾ ਮਿੱਥੀ ਗਈ ਸੀ।

ਪੱਤਰਕਾਰੀ ਦੇ ਉਦੇਸ਼ਾਂ ਮੁਤਾਬਿਕ ਇਸਦਾ ਕਾਰਜ ਸਿਰਫ਼ ਪੈਸਾ ਕਮਾਉਣਾ ਹੀ ਨਹੀਂ ਹੁੰਦਾ, ਸਗੋਂ ਹਿੰਦੁਸਤਾਨ ਟਾਈਮਜ਼ ਅਤੇ ਇੰਡੀਅਨ ਐਕਸਪ੍ਰੈੱਸ ਦੇ ਸਾਬਕਾ ਸੰਪਾਦਕ ਬੀ.ਜੀ. ਵਰਗੀਜ਼ ਦੇ ਸ਼ਬਦਾਂ ਵਿੱਚ ਪੱਤਰਕਾਰੀ ਪਬਲਿਕ ਟਰੱਸਟ ਹੈ, ਜਿਸਦੀ ਇੱਕ ਆਪਣੀ ਜ਼ਿੰਮੇਵਾਰੀ ਹੁੰਦੀ ਹੈ।

ਇਹ ਜ਼ਿੰਮੇਵਾਰੀ ਲੋਕ-ਰੁਚੀ ਵਿਸ਼ਿਆਂ ਉੱਤੇ ਨਿਆਂਸੰਗਤ, ਯਥਾਰਥ, ਨਿਰਪੱਖ, ਚੰਗੇ ਅਤੇ ਸਾਫ ਢੰਗ ਤੇ ਭਾਸ਼ਾ ਵਿੱਚ ਖਬਰਾਂ, ਵਿਚਾਰਾਂ, ਲੇਖਾਂ ਅਤੇ ਜਾਣਕਾਰੀ ਨੂੰ ਦੇ ਕੇ ਲੋਕਾਂ ਦੀ ਸੇਵਾ ਕਰਨ ਦੀ ਹੈ। ਜਦੋਂ ਪ੍ਰਿੰਟ ਮੀਡੀਆ ਸਿਰਫ਼ ਪੈਸਾ ਕਮਾਉਣ ਖਾਤਿਰ ਆਪਣੇ ਕਾਰਜ ਵਿੱਚ ਯਥਾਰਥ ਦੇ ਮੰਤਵ ਤੋਂ ਕੋਹਾਂ ਦੂਰ ਜਾ ਕੇ ਝੂਠੀ ਜਾਂ ਕਿਸੇ ਗ਼ੈਰ-ਵਿਗਿਆਨਕ ਕਿਸਮ ਦੀ ਜਾਣਕਾਰੀ ਆਪਣੇ ਪਾਠਕਾਂ ਨੂੰ ਦੇਣ ਲੱਗਦਾ ਹੈ ਤਾਂ ਉਸ ਸਮੇਂ ਇਸ ਦਾ ਇਹ ਕਾਰਜ ਸਿਰਫ਼ ਇਸਦੇ ਉਦੇਸ਼ਾਂ ਨੂੰ ਹੀ ਚੁਣੌਤੀ ਨਹੀਂ ਦੇ ਰਿਹਾ ਹੁੰਦਾ, ਸਗੋਂ ਵਿਗਿਆਨਕ ਸੁਭਾਅ ਦਾ ਗਲ ਘੁੱਟਣ ਦੇ ਨਾਲ ਨਾਲ ਭਾਰਤੀ ਕਾਨੂੰਨ ਅਤੇ ਸੰਵਿਧਾਨ ਵਿੱਚ ਦਰਜ ਨਾਗਰਿਕਾਂ ਦੀਆਂ ਜ਼ਿੰਮੇਵਾਰੀਆਂ ਨੂੰ ਵੀ ਇਹ ਅੱਖੋਂ ਪਰੋਖੇ ਕਰਨ ਦਾ ਗੰਭੀਰ ਜੁਰਮ ਕਰ ਰਿਹਾ ਹੁੰਦਾ ਹੈ।

**ਖੋਜਾਰਥੀ, ਐੱਮ.ਫਿਲ. ਪੱਤਰਕਾਰੀ ਅਤੇ ਜਨ ਸੰਚਾਰ ਵਿਭਾਗ, ਪੰਜਾਬੀ ਯੂਨੀ. ਪਟਿਆਲਾ, 98884-13836**

## ਅੰਤਰ-ਰਾਸ਼ਟਰੀ ਨਾਸ਼ਤਿਕ ਕਾਨਫਰੰਸ 2014

ਐਥੀਇਸਟ ਸੈਂਟਰ ਦੇ 75ਵੇਂ ਵਰ੍ਹੇ ਨੂੰ ਸਮਰਪਿਤ ਅੰਤਰ ਰਾਸ਼ਟਰੀ ਕਾਨਫਰੰਸ ਜੋ ਕਿ 5 ਅਤੇ 6 ਜਨਵਰੀ 2014 ਨੂੰ ਵਿਜਿਯਵਾੜਾ ਆਂਧਰਾ ਪ੍ਰਦੇਸ਼ ਵਿਖੇ ਹੋ ਰਹੀ ਹੈ, ਇਸਦੀ ਰਜਿਸਟ੍ਰੇਸ਼ਨ ਫੀਸ 400 ਰੁਪਏ ਪ੍ਰਤੀ ਵਿਅਕਤੀ ਹੈ। ਇਹ ਫੀਸ ਤੁਸੀਂ ਡਿਮਾਂਡ ਡਰਾਫਟ ਰਾਹੀਂ ਇਸ ਪਤੇ ਤੇ ਭੇਜ ਸਕਦੇ ਹੋ। **Any bank, in favour of 'Atheist Centre' payable at Vijayawada and it can be sent to Atheist Centre, Benz Circle, Vijaywada 520012.** ਇਸ ਵਿੱਚ ਹੀ ਦੋ ਦਿਨ ਦਾ ਖਾਣਾ ਅਤੇ ਰਿਹਾਇਸ਼ ਸ਼ਾਮਿਲ ਹੈ। ਜੇਕਰ ਕਿਸੇ ਨੇ ਵੱਖਰੇ ਤੌਰ ਤੇ ਹੋਟਲ ਵਿੱਚ ਰਹਿਣਾ ਹੋਵੇ। ਉਹ ਆਪਣੇ ਖਰਚੇ ਤੇ ਰਹਿ ਸਕਦਾ ਹੈ। ਇਸ ਕਾਨਫਰੰਸ ਵਿੱਚ ਸ਼ਮੂਲੀਅਤ ਦੇ ਚਾਹਵਾਨ ਸਮੇਂ ਸਿਰ ਆਪਣੀਆਂ ਟਿਕਟਾਂ ਦੀ ਬੁਕਿੰਗ ਕਰਵਾ ਲੈਣ। ਵਧੇਰੇ ਜਾਣਕਾਰੀ ਵਾਸਤੇ ਹੇਠ ਲਿਖੇ ਪਤੇ ਤੇ ਸੰਪਰਕ ਕਰੋ।

**ਨੋਟ: ਜਿਹੜੇ ਸਾਥੀ ਜਾ ਰਹੇ ਹਨ, ਉਹ ਮੁੱਖ ਦਫ਼ਤਰ ਬਰਨਾਲਾ ਅਤੇ ਮੇਰੇ ਪਤੇ ਤੇ ਲਿਖਤੀ ਸੂਚਿਤ ਕਰਨ।**

ਵੱਲੋਂ:

ਹਰਚੰਦ ਭਿੰਡਰ, ਨਾਰਥ ਜੋਨ ਸਕੱਤਰ ਫਿਰਾ (FIRA)
e-mail: harchandbhinder@yahoo.in
www.tarksheel.org
Contact :
Dr. G. Vijayam, Executive Director,
Atheist Centre,
Benz Circle, Vijaywada 520012,
Andhra Pradesh, INDIA
Ph.: +91 866 2472330,
Fax: 91 866 2484850
Web.: www.atheistcentre.in

# ਵਿਗਿਆਨਕ ਚੇਤਨਾ ਦਾ ਚਾਨਣ ਮੁਨਾਰਾ : ਡਾ. ਕਾਵੂਰ



ਸੁਮੀਤ ਸਿੰਘ

ਸਮਾਜ ਵਿੱਚ ਕੁੱਝ ਚਲਾਕ ਕਿਸਮ ਦੇ ਅਜਿਹੇ ਵਿਅਕਤੀ ਹੁੰਦੇ ਹਨ ਜਿਹੜੇ ਇਮਾਨਦਾਰੀ ਨਾਲ ਕਮਾਈ ਕਰਨ ਦੀ ਬਜਾਏ ਲੋਕਾਂ ਨੂੰ ਧਾਰਮਿਕ ਅੰਧ-ਵਿਸ਼ਵਾਸਾਂ, ਅਖੌਤੀ ਕਰਾਮਾਤਾਂ ਅਤੇ ਕਥਿਤ ਗੈਬੀ ਸ਼ਕਤੀਆਂ ਦੇ ਗੁੰਮਰਾਹਕੁੰਨ ਪ੍ਰਚਾਰ ਵਿੱਚ ਫਸਾ ਕੇ ਬੇਈਮਾਨੀ ਅਤੇ ਧੋਖੇ ਨਾਲ ਉਨ੍ਹਾਂ ਦੀ ਆਰਥਿਕ, ਸਰੀਰਕ ਤੇ ਮਾਨਸਿਕ ਲੁੱਟ ਕਰਦੇ ਹਨ ਪਰ ਕੁੱਝ ਅਜਿਹੇ ਵੀ ਹੁੰਦੇ ਹਨ ਜਿਹੜੇ ਵਿਗਿਆਨਕ ਦ੍ਰਿਸ਼ਟੀਕੋਣ ਅਤੇ ਇਨਸਾਨੀਅਤ ਦੀ ਭਾਵਨਾ ਰੱਖਦੇ ਹੋਏ ਆਪਣਾ ਕੀਮਤੀ ਸਮਾਂ ਤੇ ਹੱਕ ਹਲਾਲ ਦੀ ਕਮਾਈ ਖਰਚਦੇ ਹੋਏ ਸਾਰੀ ਉਮਰ ਸਮਾਜ ਨੂੰ ਅੰਧ-ਵਿਸ਼ਵਾਸਾਂ, ਕਥਿਤ ਚਮਤਕਾਰਾਂ ਅਤੇ ਸਮਾਜਕ ਬੁਰਾਈਆਂ ਵਿਰੁੱਧ ਲਗਾਤਾਰ ਜਾਗਰੂਕ ਕਰਦੇ ਹਨ ਅਤੇ ਧਰਮ ਹੇਠ ਗੁੰਮਰਾਹ ਕਰਕੇ ਲੋਕਾਂ ਨੂੰ ਲੁੱਟਣ ਵਾਲੀਆਂ ਲੋਕ ਵਿਰੋਧੀ ਤਾਕਤਾਂ ਦਾ ਪਰਦਾਫਾਸ਼ ਵੀ ਕਰਦੇ ਹਨ।



ਅਜਿਹੀ ਵਿਗਿਆਨਕ ਸੋਚ ਰੱਖਣ ਵਾਲੇ ਡਾ. ਇਬਰਾਹਮ ਥਾਮਸ ਕਾਵੂਰ ਦਾ ਜਨਮ 10 ਅਪ੍ਰੈਲ ਸੰਨ 1898 ਨੂੰ ਕੇਰਲਾ ਦੇ ਸ਼ਹਿਰ ਤਿਰੂਵਾਲਾ ਵਿਖੇ ਹੋਇਆ। ਜਿੰਨ੍ਹਾਂ ਨੇ ਲੋਕਾਂ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਫੁਲਿਤ ਕਰਨ ਲਈ ਆਪਣੀ ਸਾਰੀ ਉਮਰ ਲਗਾਤਾਰ ਜੱਦੋ-ਜਹਿਦ ਕੀਤੀ। ਉਹ ਦੁਨੀਆਂ ਦੇ ਪ੍ਰਸਿੱਧ ਮਨੋਚਿਕਤਸਕ ਅਤੇ ਜਾਗਰੂਕ ਵਿਗਿਆਨੀ ਸਨ ਜਿੰਨ੍ਹਾਂ ਨੇ ਲਗਾਤਾਰ ਪੰਜਾਹ ਸਾਲ ਹਰ ਕਿਸਮ ਦੇ ਮਾਨਸਿਕ, ਅਰਧ ਮਾਨਸਿਕ ਵਿਕਾਰਾਂ ਅਤੇ ਅਖੌਤੀ ਆਤਮਿਕ ਚਮਤਕਾਰਾਂ ਦੀ ਪੂਰੀ ਡੂੰਘਾਈ ਨਾਲ ਖੋਜ ਕੀਤੀ ਅਤੇ ਤੱਥਾਂ ਸਮੇਤ ਇਹ ਸਿੱਧ ਕੀਤਾ ਕਿ ਦੁਨੀਆਂ ਉੱਤੇ ਵਾਪਰਨ ਵਾਲੇ ਗੈਰ ਵਿਗਿਆਨਕ ਵਰਤਾਰਿਆਂ ਪਿੱਛੇ ਕੋਈ ਸਚਾਈ ਨਹੀਂ ਹੁੰਦੀ। ਉਹ ਦੁਨੀਆਂ ਦੇ ਮਨੋਚਿਕਿਤਸਕਾਂ ਵਿੱਚੋਂ ਪਹਿਲੇ ਤੇ ਕੇਵਲ ਇਕੋ ਵਿਅਕਤੀ ਸਨ। ਜਿੰਨ੍ਹਾਂ ਨੂੰ ਇਸ ਖੇਤਰ ਵਿੱਚ ਖੋਜ ਕਰਨ ਬਦਲੇ ਅਮਰੀਕਾ ਦੀ ਮਿਨਸੋਟਾ ਨਾਮਕ ਸੰਸਥਾ ਨੇ ਪੀ.ਐਚ.ਡੀ. ਦੀ ਡਿਗਰੀ ਪ੍ਰਦਾਨ ਕੀਤੀ ਸੀ।

ਭਾਰਤ ਵਿੱਚ ਤਰਕਸ਼ੀਲ ਲਹਿਰ ਦੇ ਬਾਨੀ ਡਾ. ਕਾਵੂਰ ਦਾ ਇਹ ਦਾਅਵਾ ਸੀ ਕਿ ਇਸ ਦੁਨੀਆਂ ਉੱਤੇ ਨਾ ਤਾਂ ਕਿਸੇ ਦੈਵੀ ਸ਼ਕਤੀ ਦੀ ਕੋਈ ਹੋਂਦ ਹੈ ਅਤੇ ਨਾ ਹੀ ਕੋਈ ਅਲੌਕਿਕ ਸ਼ਕਤੀ ਵਾਲਾ ਪੈਦਾ ਹੋਇਆ ਹੈ। ਜਿਹੜੇ ਲੋਕ ਅਜਿਹੀ ਕਿਸੇ ਅਖੌਤੀ ਦੈਵੀ ਸ਼ਕਤੀ ਦੇ ਧਾਰਨੀ ਹੋਣ ਦਾ ਦਾਅਵਾ ਕਰਦੇ ਹਨ। ਉਹ ਜਾਂ ਤਾਂ ਪਾਖੰਡੀ ਤੇ ਫਰੇਬੀ ਹਨ ਅਤੇ ਜਾਂ ਫਿਰ ਮਾਨਸਿਕ ਰੋਗੀ ਹਨ। ਧਰਮ ਦੇ ਗਲਬੇ ਹੇਠ ਲੁੱਟ ਦਾ ਕਾਰੋਬਾਰ ਕਰਨ ਵਾਲੇ ਅਜਿਹੇ ਪਾਖੰਡੀਆਂ ਦੇ ਝੂਠੇ ਦਾਅਵਿਆਂ ਦਾ ਵਿਗਿਆਨਕ ਢੰਗ ਨਾਲ ਪਰਦਾਫਾਸ਼ ਕਰਨ ਲਈ ਹੀ ਉਨ੍ਹਾਂ ਨੇ ਇੱਕ 23 ਸ਼ਰਤਾਂ ਵਾਲੀ ਚੁਣੌਤੀ ਪੇਸ਼ ਕੀਤੀ ਸੀ ਜਿੰਨ੍ਹਾਂ ਵਿੱਚੋਂ ਕਿਸੇ ਇੱਕ ਨੂੰ ਧੋਖਾ ਰਹਿਤ ਹਾਲਤਾਂ ਵਿੱਚ ਸਿੱਧ ਕਰਨ ਲਈ ਇੱਕ ਲੱਖ ਰੁਪਏ ਦਾ ਇਨਾਮ ਰੱਖਿਆ ਗਿਆ ਸੀ। ਦਿਲਚਸਪ ਗੱਲ ਇਹ ਹੈ ਕਿ ਉਨ੍ਹਾਂ ਦੀ ਇਸ ਚੁਣੌਤੀ ਨੂੰ ਦੁਨੀਆਂ ਦੀ ਕਿਸੇ ਵੀ ਕਥਿਤ ਦੈਵੀ ਸ਼ਕਤੀ ਦੇ ਦਾਅਵੇਦਾਰ ਦੇਵਪੁਰਸ਼, ਤਾਂਤਰਿਕ, ਬਾਬੇ, ਸਿਆਣੇ, ਸਵਾਮੀ, ਯੋਗੀ, ਜੋਤਸ਼ੀ, ਸਾਧ-ਸੰਤ, ਰਿਸ਼ੀ, ਪੁਜਾਰੀ, ਪਾਦਰੀ, ਮੌਲਵੀ ਭਾਈ ਆਦਿ ਨੇ ਉਨ੍ਹਾਂ ਦੇ ਜਿਉਂਦੇ ਜੀਅ ਜਾਂ ਉਨ੍ਹਾਂ ਦੀ ਮੌਤ ਤੋਂ ਬਾਅਦ ਵੀ ਕਬੂਲ ਕਰਨ ਦੀ ਜੁਅਰਤ ਨਹੀਂ ਕੀਤੀ।

ਭਾਰਤ ਦੇ ਸਭ ਤੋਂ ਵੱਡੇ ਪਾਖੰਡੀ ਸਤਿਆ ਸਾਂਈ ਬਾਬੇ ਜਿਸ ਦੇ ਪਾਖੰਡ ਅਤੇ ਭ੍ਰਿਸ਼ਟਾਚਾਰ ਦੀਆਂ ਗੈਰ ਕਾਨੂੰਨੀ ਕਾਰਵਾਈਆਂ ਦੀ ਸਮੇਂ-ਸਮੇਂ ਦੀਆਂ ਹਾਕਮ ਜਮਾਤਾਂ ਵੱਲੋਂ

ਸਿਆਸੀ ਪੁਸ਼ਤ ਪਨਾਹੀ ਕੀਤੀ ਜਾਂਦੀ ਰਹੀ ਅਤੇ ਦੇਸ਼ ਦੇ ਆਮ ਲੋਕਾਂ ਦੀ ਤਾਂ ਗੱਲ ਹੀ ਛੱਡੋ, ਮੁੱਖ ਮੰਤਰੀ, ਪ੍ਰਧਾਨ ਮੰਤਰੀ ਅਤੇ ਰਾਸ਼ਟਰਪਤੀ ਤੱਕ ਉਸਦੇ ਪੈਰਾਂ ਵਿੱਚ ਨੱਕ ਮੱਥੇ ਰਗੜਦੇ ਰਹੇ, ਦੀ ਕਥਿਤ ਗੈਬੀ ਸ਼ਕਤੀ ਦਾ ਪਰਦਾਫਾਸ਼ ਕਰਨ ਲਈ ਡਾ. ਕਾਵੂਰ ਨੇ ਉਸਨੂੰ ਕਈ ਵਾਰ ਲਿਖਤੀ ਤੌਰ ਤੇ ਚੁਣੌਤੀ ਦਿੱਤੀ। ਪਰ ਸਾਈ ਬਾਬੇ ਨੇ ਆਪਣੇ ਪਾਖੰਡ ਦਾ ਪਰਦਾਫਾਸ਼ ਹੋਣ ਦੇ ਡਰ ਤੋਂ ਘਬਰਾਕੇ ਇਹ ਚੁਣੌਤੀ ਕਦੇ ਵੀ ਸਵੀਕਾਰ ਨਹੀਂ ਕੀਤੀ। ਉਲਟਾ ਸਗੋਂ ਸਾਈ ਬਾਬੇ ਅਤੇ ਉਸਦੇ ਸ਼ਰਧਾਲੂ ਏਜੰਟਾਂ ਵੱਲੋਂ ਡਾ. ਕਾਵੂਰ ਨੂੰ ਧਮਕੀਆਂ ਦਿੱਤੀਆਂ ਜਾਂਦੀਆਂ ਰਹੀਆਂ। ਪਰ ਡਾ. ਕਾਵੂਰ ਨੇ ਇਨ੍ਹਾਂ ਧਮਕੀਆਂ ਦੀ ਪ੍ਰਵਾਹ ਨਾ ਕਰਦੇ ਹੋਏ ਅਖੌਤੀ ਭਗਵਾਨ ਸਾਈ ਬਾਬੇ ਦੇ ਅਖੌਤੀ ਚਮਤਕਾਰਾਂ ਤੇ ਪਾਖੰਡਾਂ ਨੂੰ ਜਨਤਕ ਪੱਧਰ ਉੱਤੇ ਨੰਗਿਆਂ ਕਰਨ ਦੀ ਮੁਹਿੰਮ ਆਪਣੇ ਆਖਰੀ ਸਮੇਂ ਤੱਕ ਜਾਰੀ ਰੱਖੀ।

ਡਾ. ਕਾਵੂਰ ਦਾ ਵਿਗਿਆਨਕ ਵਿਚਾਰ ਸੀ ਕਿ ਜਿਹੜਾ ਮਨੁੱਖ ਆਪਣੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਆਗਿਆ ਨਹੀਂ ਦਿੰਦਾ, ਧੋਖੇਬਾਜ ਹੁੰਦਾ ਹੈ, ਜਿਸ ਵਿੱਚ ਚਮਤਕਾਰਾਂ ਦੀ ਪੜਤਾਲ ਕਰਨ ਦਾ ਹੌਂਸਲਾ ਨਹੀਂ ਹੁੰਦਾ ਉਹ ਬੁਜ਼ਦਿਲ ਹੁੰਦਾ ਹੈ ਅਤੇ ਜਿਹੜਾ ਪੜਤਾਲ ਕੀਤੇ ਬਗੈਰ ਵਿਸ਼ਵਾਸ਼ ਕਰਦਾ ਹੈ ਉਹ ਲਾਈਲੱਗ ਹੁੰਦਾ ਹੈ। ਗੁੱਝੇ ਚਮਤਕਾਰਾਂ ਦਾ ਖੋਜੀ ਹੋਣ ਦੇ ਨਾਤੇ ਡਾ. ਕਾਵੂਰ ਨੇ ਭੋਲੇ ਭਾਲੇ ਲੋਕਾਂ ਨੂੰ ਅਖੌਤੀ ਭੂਤਾਂ ਪ੍ਰੇਤਾਂ, ਜਾਦੂ ਟੂਣਿਆਂ, ਧਾਗੇ ਤਵੀਤਾਂ, ਜੋਤਿਸ਼, ਕਾਲੇ ਇਲਮ, ਪੁਨਰ ਜਨਮ, ਟੈਲੀਪੈਥੀ, ਧਾਰਮਿਕ ਆਡੰਬਰਾਂ ਤੇ ਅਜਿਹੇ ਅੰਧ ਵਿਸ਼ਵਾਸਾਂ ਦੀ ਆੜ ਹੇਠ ਲੋਕਾਂ ਨੂੰ ਲੁੱਟਣ ਵਾਲੇ ਕਥਿਤ ਦੈਵੀ ਸ਼ਕਤੀ ਦੇ ਦਾਅਵੇਦਾਰਾਂ ਤੋਂ ਉਨ੍ਹਾਂ ਨੂੰ ਬਚਾਉਣ ਅਤੇ ਜਾਗਰੂਕ ਕਰਨ ਦੇ ਲਗਾਤਾਰ ਗੰਭੀਰ ਯਤਨ ਕੀਤੇ। ਡਾ. ਕਾਵੂਰ ਦਾ ਇਹ ਦਾਅਵਾ ਸੀ ਕਿ ਪਾਖੰਡੀਆਂ ਵੱਲੋਂ ਅੰਧ ਵਿਸ਼ਵਾਸਾਂ ਤੇ ਅਖੌਤੀ ਚਮਤਕਾਰਾਂ ਰਾਹੀਂ ਲੋਕਾਂ ਨੂੰ ਗੁੰਮਰਾਹ ਕਰਕੇ ਲੁੱਟ ਖਸੁੱਟ ਕਰਨ ਵਿੱਚ ਧਰਮ ਤੇ ਰਾਜਨੀਤੀ ਦੀ ਪੂਰੀ ਪੂਰੀ ਹਮਾਇਤ ਤੇ ਮਿਲੀ ਭੁਗਤ ਸ਼ਾਮਿਲ ਹੁੰਦੀ ਹੈ, ਇਹੀ ਵਜ੍ਹਾ ਹੈ ਕਿ ਧਰਮ ਹੇਠ ਅਧਿਆਤਮਵਾਦੀ ਅੰਧ ਵਿਸ਼ਵਾਸ ਫੈਲਾਉਣ ਵਾਲੇ ਪਾਖੰਡੀ ਸੰਤਾਂ ਤੇ ਪ੍ਰਚਾਰਕਾਂ ਦੇ ਖਿਲਾਫ਼ ਕੋਈ ਕਾਨੂੰਨੀ ਕਾਰਵਾਈ ਨਹੀਂ ਕੀਤੀ ਜਾਂਦੀ। ਉਨ੍ਹਾਂ ਦਾ ਸਪੱਸ਼ਟ ਵਿਚਾਰ ਸੀ ਕਿ ਜਿੰਨ੍ਹਾਂ ਦੇਸ਼ਾਂ ਵਿੱਚ ਧਰਮ ਦੇ ਅੰਨੇ ਤੇ ਲਾਈਲੱਗ ਲੋਕਾਂ ਦੀ ਬਹੁਗਿਣਤੀ ਹੁੰਦੀ ਹੈ ਉੱਥੇ ਅਜਿਹੇ ਪਾਖੰਡੀਆਂ ਵੱਲੋਂ ਧਰਮ ਦੀ ਆੜ ਹੇਠ ਪਾਖੰਡ ਦਾ ਵਪਾਰ ਸ਼ਰੇਆਮ ਚਲਾਇਆ ਜਾਂਦਾ ਹੈ।

ਡਾ. ਕਾਵੂਰ ਇਸ ਹਕੀਕਤ ਤੋਂ ਬਾਖੂਬੀ ਵਾਕਿਫ ਸਨ ਕਿ ਅੰਧ-ਵਿਸ਼ਵਾਸਾਂ ਅਤੇ ਅਖੌਤੀ ਚਮਤਕਾਰਾਂ ਵਿਰੁੱਧ ਲੜਾਈ ਨੂੰ ਤਦ ਤੱਕ ਨਹੀਂ ਜਿੱਤਿਆ ਜਾ ਸਕਦਾ, ਜਦ ਤਕ ਉਨ੍ਹਾਂ ਲੋਕ ਵਿਰੋਧੀ ਆਰਥਿਕ, ਸਮਾਜਿਕ ਅਤੇ ਸਿਆਸੀ ਹਾਲਤਾਂ ਅਤੇ ਭ੍ਰਿਸ਼ਟ ਰਾਜ ਪ੍ਰਬੰਧ ਨੂੰ ਖਤਮ ਨਹੀਂ ਕੀਤਾ ਜਾਂਦਾ ਜੋ ਇਨ੍ਹਾਂ ਪਾਖੰਡਾਂ ਨੂੰ ਜਨਮ ਦਿੰਦਾ ਹੈ। ਉਨ੍ਹਾਂ ਦਾ ਇਹ ਸਪੱਸ਼ਟ ਮੱਤ ਸੀ ਕਿ ਪਦਾਰਥਵਾਦ ਤੇ ਨਾਸਤਿਕਤਾ ਦੀ ਲੋਕਪੱਖੀ ਵਿਚਾਰਧਾਰਾ ਅਧਿਆਤਮਵਾਦ ਤੇ ਆਸਤਿਕਤਾ ਦੇ ਮੁਕਾਬਲੇ ਕਿਤੇ ਵਧ ਮਾਨਵਤਾਵਾਦੀ ਅਤੇ ਵਿਕਾਸ ਮੁਖੀ ਹੈ ਅਤੇ ਵਿਗਿਆਨਕ ਸੋਚ ਅਪਣਾਏ ਬਗੈਰ ਕਿਸੇ ਦੇਸ਼ ਦਾ ਆਰਥਿਕ ਤੇ ਸਮਾਜਕ ਵਿਕਾਸ ਹੋਣਾ ਸੰਭਵ ਨਹੀਂ ਹੈ। ਡਾ. ਕਾਵੂਰ ਦੀ ਜ਼ਿੰਦਗੀ ਦਾ ਇੱਕੋ ਇੱਕ ਮਕਸਦ ਇਹ ਸੀ ਕਿ ਲੋਕਾਂ ਦੇ ਦਿਲੋ ਦਿਮਾਗ ਵਿੱਚ ਹਰ ਘਟਨਾ ਦੀ ਵਿਗਿਆਨਕ ਜਾਂਚ ਪੜਤਾਲ ਕਰਨ ਦੀ ਰੁਚੀ ਪੈਦਾ ਕੀਤੀ ਜਾਵੇ ਤਾਂ ਕਿ ਉਹ ਵਿਗਿਆਨਕ ਦ੍ਰਿਸ਼ਟੀਕੋਣ ਅਪਣਾਕੇ ਉਨ੍ਹਾਂ ਪਾਖੰਡੀਆਂ ਵਿਰੁੱਧ ਲਾਮਬੰਦ ਹੋ ਸਕਣ। ਜਿਹੜੇ ਉਨ੍ਹਾਂ ਨੂੰ ਅੰਧ ਵਿਸ਼ਵਾਸਾਂ ਕਥਿਤ ਚਮਤਕਾਰਾਂ ਅਤੇ ਧਾਰਮਿਕ ਕਰਮਕਾਂਡਾਂ ਵਿੱਚ ਫਸਾ ਕੇ ਲੁੱਟਦੇ ਹਨ। ਉਨ੍ਹਾਂ ਨੇ ਆਪਣੇ ਵਿਗਿਆਨਕ ਤਜਰਬਿਆਂ ਸੰਬੰਧੀ ਕਈ ਕਿਤਾਬਾਂ ਅਤੇ ਖੋਜ ਪੱਤਰ ਲਿਖੇ।

ਡਾ. ਕਾਵੂਰ ਕੈਂਸਰ ਦੀ ਬਿਮਾਰੀ ਨਾਲ ਪੀੜਤ ਹੋਣ ਦੇ ਬਾਵਜੂਦ ਆਖਰੀ ਦਿਨਾਂ ਤਕ ਤਰਕਸ਼ੀਲ ਲਹਿਰ ਵਿੱਚ ਪੂਰੀ ਤਰ੍ਹਾਂ ਸਰਗਰਮ ਰਹੇ ਅਤੇ ਅਖੀਰ 18 ਸਤੰਬਰ ਸੰਨ 1978 ਵਿੱਚ ਉਨ੍ਹਾਂ ਦਾ ਕੋਲੰਬੋ ਵਿਖੇ ਦੇਹਾਂਤ ਹੋ ਗਿਆ। ਡਾ. ਕਾਵੂਰ ਦਾ ਮ੍ਰਿਤਕ ਸਰੀਰ ਉਨ੍ਹਾਂ ਦੀ ਇੱਛਾ ਮੁਤਾਬਕ ਕੋਲੰਬੋ ਦੇ ਹਸਪਤਾਲ ਨੂੰ ਖੋਜ ਕਰਜਾਂ ਤੇ ਅੰਗ ਪ੍ਰਦਾਨ ਲਈ ਭੇਜ ਦਿੱਤਾ ਗਿਆ। ਉਨ੍ਹਾਂ ਦੀਆਂ ਦੋਵੇਂ ਅੱਖਾਂ ਮਦਰਾਸ ਦੇ ਹਸਪਤਾਲ ਨੂੰ ਪ੍ਰਦਾਨ ਕਰ ਦਿੱਤੀਆਂ ਗਈਆਂ ਜੋ ਕਿ ਉਸੇ ਵਕਤ ਦੋ ਨੇਤਰਹੀਣਾਂ ਨੂੰ ਲਗਾ ਦਿੱਤੀਆਂ ਗਈਆਂ।

ਤਰਕਸ਼ੀਲ ਲਹਿਰ ਨੂੰ ਪੂਰੇ ਭਾਰਤ ਵਿੱਚ ਪ੍ਰਫੁਲਿਤ ਕਰਨ ਵਾਲੇ ਡਾ. ਕਾਵੂਰ ਦੀ ਵਿਗਿਆਨਕ ਸੋਚ ਨੂੰ ਹੋਰ

ਵਿਸ਼ਾਲਤਾ ਪ੍ਰਦਾਨ ਕਰਦਿਆਂ ਦੇਸ਼ ਦੇ ਵੱਖ-ਵੱਖ ਸੂਬਿਆਂ ਵਿਚਲੀਆਂ ਤਰਕਸ਼ੀਲ ਸੰਸਥਾਵਾਂ ਲੋਕਾਂ ਨੂੰ ਵਿਗਿਆਨਕ ਸੂਝ-ਬੂਝ ਅਪਨਾਉਣ ਅਤੇ ਅੰਧ-ਵਿਸ਼ਵਾਸਾਂ, ਅਖੌਤੀ ਚਮਤਕਾਰਾਂ, ਸਮਾਜਿਕ ਬੁਰਾਈਆਂ ਅਤੇ ਪਾਖੰਡੀਆਂ ਵਿਰੁੱਧ ਲਗਾਤਾਰ ਜਾਗਰੂਕ ਕਰ ਰਹੀਆਂ ਹਨ। ਡਾ. ਕਾਵੂਰ ਵੱਲੋਂ ਲਿਖੀਆਂ ਦੋ ਕਿਤਾਬਾਂ "Begone God Men" ਅਤੇ **"God, Demons and Spirits"** ਦੇ ਪੰਜਾਬੀ ਅਨੁਵਾਦ ਨੇ ਅੱਜ ਤੋਂ ਕਈ ਸਾਲ ਪਹਿਲਾਂ ਪੰਜਾਬ ਵਿੱਚ ਉੱਠੀ ਤਰਕਸ਼ੀਲ ਲਹਿਰ ਨੂੰ ਜਥੇਬੰਦਕ ਪੱਧਰ ਤੇ ਸਥਾਪਤ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਸ਼ਹੀਦ ਭਗਤ ਸਿੰਘ ਅਤੇ ਡਾ. ਕਾਵੂਰ ਦੇ ਇਨਕਲਾਬੀ ਤੇ ਵਿਗਿਆਨਕ ਸਿਧਾਂਤਾਂ ਉੱਤੇ ਚਲਦੇ ਹੋਏ ਤਰਕਸ਼ੀਲ ਸੁਸਾਇਟੀ ਪੰਜਾਬ ਲੋਕਪੱਖੀ ਸਮਾਜਕ ਤੇ ਸੱਭਿਆਚਾਰਕ ਤਬਦੀਲੀ ਦੇ ਖੇਤਰ ਵਿੱਚ ਇੱਕ ਜਿਕਰਯੋਗ ਸਥਾਨ ਹਾਸਿਲ ਕਰ ਚੁੱਕੀ ਹੈ। ਇਸ ਲਈ ਸਾਮਰਾਜ ਪੱਖੀ ਰਾਜ ਪ੍ਰਬੰਧ ਅਤੇ ਅਧਿਆਤਮਵਾਦੀ ਪਾਖੰਡਵਾਦ ਵੱਲੋਂ ਸਦੀਆਂ ਤੋਂ ਕੀਤੀ ਜਾ ਰਹੀ ਲੁੱਟ ਤੋਂ ਬਚਣ ਲਈ ਸਾਨੂੰ ਤਰਕਸ਼ੀਲ ਲਹਿਰ ਦਾ ਸਦੀਵੀਂ ਹਿੱਸਾ ਬਣਨ ਦੀ ਲੋੜ ਹੈ।

ਅੰਮ੍ਰਿਤਸਰ, 97792-30173

## ਸ਼ੋਕ ਮਤਾ

ਇਕਾਈ ਸੰਗਰੂਰ ਦੇ ਸਰਗਰਮ ਮੈਂਬਰ ਤੇ ਫਾਰਮਾਸਿਸਟ ਐਸੋਸੀਏਸ਼ਨ ਪੰਜਾਬ ਦੇ ਸੂਬਾ ਆਗੂ ਸਵਰਨਜੀਤ ਸਿੰਘ ਦੇ ਪਿਤਾ ਮਾਸਟਰ ਗੁਰਦੇਵ ਸਿੰਘ, ਨਵਾਂ ਸ਼ਹਿਰ ਜੋਨ ਦੇ ਆਗੂ ਸੱਤਪਾਲ ਸਲੋਹ ਦੇ ਸਾਢੂ ਕਸ਼ਮੀਰ ਸਿੰਘ (ਅੰਗ ਪ੍ਰਦਾਨੀ), ਸ੍ਰੀ ਮੁਕੰਦ ਲਾਲ ਦੀ ਮਾਤਾ ਸ੍ਰੀਮਤੀ ਨਸੀਬ ਕੌਰ, ਇਕਾਈ ਗੜ੍ਹਸ਼ੰਕਰ ਦੇ ਆਗੂ ਪਰਸ ਰਾਮ ਬੇਗਮਪੁਰੀ ਦੀ ਨੂੰਹ ਡਾ.ਮਨਦੀਪ, ਇਕਾਈ ਰੋਪੜ ਦੇ ਸੱਭਿਆਚਾਰ ਵਿਭਾਗ ਮੁਖੀ ਜਸਪਾਲ ਮਾਜਰੀ ਦੇ ਪਿਤਾ ਇੰਦਰ ਸਿੰਘ, ਹਰਵਿੰਦਰ ਫਿਰੋਜਪੁਰੀ ਦੇ ਭਰਾ ਹਰਜੀਤ ਸਿੰਘ, ਕਾਮਰੇਡ ਹਰਨਾਮ ਡੱਲਾ ਦੀ ਪਤਨੀ ਸ੍ਰੀਮਤੀ ਸੁਰਿੰਦਰ ਕੌਰ ਡੱਲਾ ਦੀ ਬੇਵਕਤ ਮੌਤ ਤੇ ਅਦਾਰਾ ਦੁੱਖ ਦਾ ਪ੍ਰਗਟਾਵਾ ਕਰਦਾ ਹੋਇਆ ਪੀੜਤ ਪਰਿਵਾਰਾਂ ਨਾਲ ਹਮਦਰਦੀ ਪ੍ਰਗਟਾਉਂਦਾ ਹੈ।

# ਕਿਹੜੇ ਦਿਨ.....ਕੀ....?

| | |
|---|---|
| 5 ਸਤੰਬਰ : | ਕੌਮੀ ਅਧਿਆਪਕ ਦਿਵਸ |
| 8 ਸਤੰਬਰ : | ਜਨਮ ਰੂਸੀ ਲੇਖਕ ਰਸੂਲ ਹਮਜ਼ਾਤੋਵ (ਲੇਖਕ 'ਮੇਰਾ ਦਾਗਿਸਤਾਨ) (1923) |
| 8 ਸਤੰਬਰ : | ਕੌਮਾਂਤਰੀ ਸਾਖਰਤਾ ਦਿਵਸ |
| 9 ਸਤੰਬਰ : | ਚੀਨ ਦੇ ਕਮਿਊਨਿਸਟ ਆਗੂ ਮਾਓ-ਜੇ-ਤੁੰਗ ਦਾ ਦਿਹਾਂਤ (1976) |
| 9 ਸਤੰਬਰ : | ਜਨਮ ਮਹਾਨ ਰੂਸੀ ਲੇਖਕ ਲੀਓ ਟਾਲਸਟਾਏ (1828) |
| 13 ਸਤੰਬਰ : | ਸ਼ਹੀਦ ਜਤਿੰਦਰ ਨਾਥ ਦਾਸ ਦੀ ਜੇਲ੍ਹ ਵਿੱਚ ਭੁੱਖ ਹੜਤਾਲ ਦੇ 63ਵੇਂ ਦਿਨ ਸ਼ਹੀਦੀ (1929) |
| 16 ਸਤੰਬਰ : | ਸੰਸਾਰ ਓਜ਼ੋਨ ਦਿਵਸ |
| 16 ਸਤੰਬਰ : | ਪ੍ਰਮਾਣੂ ਸਿਧਾਂਤ ਦੇਣ ਵਾਲੇ ਵਿਗਿਆਨੀ ਜੌਹਨ ਡਾਲਟਨ ਦਾ ਜਨਮ (1766) |
| 16 ਸਤੰਬਰ : | ਜਨਮ ਨਾਟਕਕਾਰ ਗੁਰਸ਼ਰਨ ਸਿੰਘ (1929) |
| 18 ਸਤੰਬਰ : | ਡਾ. ਅਬਰਾਹਮ ਟੀ ਕਾਵੂਰ ਦਾ ਦਿਹਾਂਤ (1978) |
| 23 ਸਤੰਬਰ : | ਨੈਪਚੂਨ ਗ੍ਰਹਿ ਦੀ ਖੋਜ (1846) |
| 28 ਸਤੰਬਰ : | ਜਨਮ ਦਿਨ ਸ਼ਹੀਦ-ਏ-ਆਜ਼ਮ ਭਗਤ ਸਿੰਘ (1907) |
| 9 ਅਕਤੂਬਰ : | ਇਨਕਲਾਬੀ ਚੀ ਗੁਵੇਰਾ ਦਾ ਬੋਲੀਵੀਆ ਵਿੱਚ ਕਤਲ (1967) |
| 16 ਅਕਤੂਬਰ : | ਭਾਰਤੀ ਮੂਲ ਦੇ ਵਿਗਿਆਨੀ ਹਰਗੋਬਿੰਦ ਖੁਰਾਨਾ ਨੇ ਨੋਬਲ ਇਨਾਮ ਹਾਸਲ ਕੀਤਾ (1968) |

## ਛਿਮਾਹੀ ਇਕੱਤਰਤਾ

**ਤਰਕਸ਼ੀਲ ਸੁਸਾਇਟੀ ਪੰਜਾਬ ਦੀ ਛਿਮਾਹੀ ਇਕੱਤਰਤਾ 12 ਅਕਤੂਬਰ 2013 ਨੂੰ ਅੰਮ੍ਰਿਤਸਰ ਵਿਖੇ ਹੋਵੇਗੀ।**

# ਉਤਰਾਖੰਡ ਵਿੱਚ ਤਬਾਹੀ

**ਡਾ. ਬਲਜਿੰਦਰ ਸਿੰਘ ਸੇਖੋਂ**



ਉਤਰਾਖੰਡ ਵਿੱਚ ਜੂਨ ਮਹੀਨੇ ਦੇ ਅੱਧ ਵਿੱਚ ਬੱਦਲ ਫਟਣ, ਢਿਗਾਂ ਡਿੱਗਣ, ਭੂਮੀ ਖਿਸਕਣ ਤੇ ਹੜ੍ਹ ਆਉਣ ਕਾਰਨ, ਮਕਾਨ, ਹੋਟਲ, ਦੁਕਾਨਾਂ ਢਹਿਣ ਅਤੇ ਸੜਕਾਂ ਤੇ ਹੋਰ ਰਾਹ ਬੰਦ ਹੋਣ ਕਾਰਨ ਵੱਡੇ ਪੱਧਰ ਤੇ ਜਾਨੀ ਤੇ ਮਾਲੀ ਨੁਕਸਾਨ ਹੋਇਆ। ਹਜ਼ਾਰਾਂ ਲੋਕਾਂ ਦੀਆਂ ਜਾਨਾਂ ਗਈਆਂ, 70,000 ਲੋਕ ਆਵਾਜਾਈ ਦੇ ਸਾਧਨ ਵਿਗੜਨ ਕਾਰਨ ਪਹਾੜਾਂ ਵਿੱਚ ਫਸ ਗਏ, ਇਸ ਕਹਿਰ ਤੋਂ ਬਚਣ ਲਈ ਭੁੱਖਣ ਭਾਣੇ ਪੈਦਲ ਤੁਰਦੇ ਕਈ ਰਾਹਾਂ ਵਿੱਚ ਹੀ ਰਹਿ ਗਏ, ਲੱਖਾਂ ਬੇਘਰ ਹੋ ਗਏ, 400 ਤੋਂ ਵੱਧ ਸੜਕਾਂ ਥਾਂ ਥਾਂ ਤੋਂ ਵਹਿ ਗਈਆਂ ਜਾਂ ਟੁੱਟ ਗਈਆਂ, ਕਈ ਸੌ ਪੁਲ ਰੁੜ ਗਏ, ਨਦੀਆਂ ਦੇ ਨਾਲ ਬਣੀਆਂ ਬਹੁਮੰਜਲੀ ਇਮਾਰਤਾਂ ਢਹਿ ਢੇਰੀ ਹੋ ਗਈਆਂ, ਬਿਜਲੀ ਦੇ ਖੰਭੇ ਖਿਲਰ ਗਏ, ਬਣ ਰਹੇ ਬਿਜਲੀ ਘਰ ਨੁਕਸਾਨੇ ਗਏ, ਜੰਗਲਾਂ ਦਾ ਵੀ ਨੁਕਸਾਨ ਹੋਇਆ। ਪਹਾੜਾਂ ਵਿੱਚ ਮੀਂਹ ਕਾਰਨ ਹੋਈ ਵੱਡੀ ਤਬਾਹੀ ਤੋਂ ਬਾਅਦ ਦੇਸ਼ ਵਿੱਚ ਇਸ ਦੇ ਕਾਰਨਾਂ ਅਤੇ ਅਜਿਹੀ ਕੁਦਰਤੀ ਕਰੋਪੀ ਤੋਂ ਕਿਸ ਤਰ੍ਹਾਂ ਬਚਿਆ ਜਾ ਸਕਦਾ ਹੈ, ਬਾਰੇ ਚਰਚਾ ਛਿੜੀ ਹੈ। ਲੋਕਾਂ ਨੂੰ ਅੰਧ ਵਿਸ਼ਵਾਸ ਵਿੱਚ ਰੱਖ ਕੇ ਆਪਣਾ ਤੋਰੀ ਫੁਲਕਾ ਚਲਾਉਣ ਵਾਲੇ ਵਿਅਕਤੀਆਂ ਨੇ ਬਿਨਾਂ ਦੇਰੀ ਲਾਇਆਂ ਅਤੇ ਬਗੈਰ ਕਿਸੇ ਘੋਖ ਪੜਤਾਲ ਦੇ ਇਸ ਨੂੰ ਭਗਵਾਨ ਸ਼ਿਵ ਜਾਂ ਧਾਰੀ ਦੇਵੀ ਦੀ ਕਰੋਪੀ ਦਸਦਿਆਂ ਇਸਦਾ ਹੱਲ, ਇੰਨ੍ਹਾਂ ਗੈਬੀ ਸ਼ਕਤੀਆਂ ਨੂੰ ਅੱਗੇ ਤੋਂ ਖੁਸ਼ ਰੱਖਣ ਦੇ ਉਪਰਾਲੇ ਦੱਸ ਦਿੱਤਾ ਹੈ ਜੋ ਲੋਕਾਂ ਨਾਲ ਇੱਕ ਧੋਖਾ ਹੈ। ਸਾਇੰਸਦਾਨ ਇਸ ਸਾਰੀ ਮਹਾਂਮਾਰੀ ਦੇ ਕਾਰਨਾਂ ਬਾਰੇ ਹੋਰ ਸੋਚ ਰੱਖਦੇ ਹਨ ਅਤੇ ਅੱਗੇ ਤੋਂ ਇਸ ਤਰ੍ਹਾਂ ਦਾ ਕੋਈ ਮਹਾਂ ਵਿਨਾਸ਼ ਨਾ ਹੋਵੇ, ਬਾਰੇ ਆਪਣੇ ਸੁਝਾਅ ਦੇ ਰਹੇ ਹਨ। ਉਨ੍ਹਾਂ ਦਾ ਮਤ ਹੈ ਕਿ ਤਰੱਕੀ ਅਤੇ ਸੈਲਾਨੀਆਂ ਲਈ ਸਹੂਲਤਾਂ ਦੇ ਨਾਮ, ਮਨੁੱਖ ਵੱਲੋਂ ਪਹਾੜਾਂ ਵਿੱਚ ਕੀਤੀ ਮਨ ਮਰਜ਼ੀ ਦੀ ਅਘੜ ਦੁਘੜੀ ਛੇੜਛਾੜ, ਦਰਖਤਾਂ ਦੀ ਕਟਾਈ, ਵੱਡੇ ਬਿਜਲੀ ਪ੍ਰੋਜੈਕਟ, ਖਾਣਾਂ, ਸੜਕਾਂ, ਪਹਾੜਾਂ ਦੀ ਕੁਦਰਤੀ ਬਣਤਰ ਅਤੇ ਮੌਸਮ ਨੇ ਮਿਲਕੇ ਹਜਾਰਾਂ ਅਣਭੋਲ ਲੋਕਾਂ ਨੂੰ ਜੂਨ 16-17 ਦੀ ਰਾਤ ਘੇਰ ਲਿਆ ਅਤੇ ਬਹੁਤਿਆਂ ਨੂੰ ਮੌਤ ਦੇ ਮੂੰਹ ਵਿੱਚ ਧੱਕ ਦਿੱਤਾ।

***ਬੱਦਲ ਫਟਣਾ*** : ਬੱਦਲ ਪਾਟ ਗਿਆ ਜਾਂ ਬੱਦਲ ਫਟ ਗਿਆ ਜਦ ਕਿਹਾ ਜਾਂਦਾ ਹੈ ਤਾਂ ਆਮ ਲੋਕਾਂ ਨੂੰ ਲਗਦਾ ਹੈ ਕਿ ਜਿਵੇਂ ਬੱਦਲ ਕੋਈ ਪਲਾਸਟਿਕ ਦਾ ਲਫਾਫਾ ਹੋਵੇ ਜੋ ਫਟ ਗਿਆ ਹੋਵੇ ਤੇ ਜੋ ਪਾਣੀ ਇਸ ਲਿਫਾਫੇ ਨੇ ਰੋਕ ਰੱਖਿਆ ਸੀ, ਉਹ ਅਚਾਨਕ ਹੇਠਾਂ ਡਿਗ ਪਿਆ। ਇਸ ਤਰ੍ਹਾਂ ਨਹੀਂ ਹੈ, ਇਹ ਸਿਰਫ ਇੱਕ ਨਾਮ ਹੈ, ਜੋ ਉਦੋਂ ਵਰਤਿਆ ਜਾਂਦਾ ਹੈ ਜਦ ਥੋੜੇ ਸਮੇਂ ਵਿੱਚ ਜਿਆਦਾ ਮੀਂਹ ਪੈ ਜਾਵੇ। ਜਦ 100 ਮਿਲੀਮੀਟਰ (10 ਸੈਂਟੀਮੀਟਰ) ਬਾਰਿਸ਼ ਪ੍ਰਤੀ ਘੰਟੇ ਤੋਂ ਵੱਧ ਹੋ ਜਾਵੇ ਤਾਂ ਇਸਨੂੰ ਬੱਦਲ ਫਟਣ ਦਾ ਨਾਂ ਦਿੱਤਾ ਜਾਂਦਾ ਹੈ। ਇਸ ਅਚਾਨਕ ਭਾਰੀ ਮੀਂਹ ਨਾਲ ਵੱਡੀ ਤਬਾਹੀ ਹੋ ਸਕਦੀ ਹੈ ਕਿਉਂਕਿ ਇਸ ਮੀਂਹ ਦੇ ਪਾਣੀ ਨਾਲ ਨਦੀਆਂ, ਨਾਲਿਆਂ ਦਾ ਸਤਰ ਇੱਕਦਮ ਵੱਧ ਜਾਂਦਾ ਹੈ, ਜੋ ਕਿਸੇ ਬੰਨ ਦੇ ਟੁੱਟਣ ਵਾਂਗਰ ਹੋ ਜਾਂਦਾ ਹੈ। ਦੱਖਣੀ ਹੈਦਰਾਬਾਦ ਸ਼ਹਿਰ ਵਿੱਚੋਂ ਦੀ ਮੂਸੀ ਦਰਿਆ ਵਗਦਾ ਹੈ, ਰਿਪੋਰਟਾਂ ਮੁਤਾਬਿਕ 28 ਸਤੰਬਰ 1908 ਨੂੰ ਇਸ ਵੱਲ ਪਾਣੀ ਵਹਿਣ ਦੇ ਇਲਾਕੇ (ਕੈਚਮੈਂਟ) ਵਿੱਚ ਬੱਦਲ ਫਟਣ ਨਾਲ ਦਰਿਆ ਦਾ ਸਤਰ 38 ਤੋਂ 45 ਮੀਟਰ ਚੜ੍ਹ ਗਿਆ ਜਿਸ ਕਾਰਨ ਦਰਿਆ ਦੇ ਕਿਨਾਰਿਆਂ ਤੇ ਵਸਦੇ 15000 ਲੋਕਾਂ ਦੀ ਮੌਤ ਹੋਈ ਅਤੇ 80000 ਘਰ ਢਹਿ ਗਏ। ਅੱਜ ਵੀ ਓਸਮਾਨੀਆਂ ਹਸਪਤਾਲ ਵਿੱਚ ਉਹ ਇਮਲੀ ਦਾ ਦਰੱਖਤ ਖੜ੍ਹਾ ਹੈ ਜਿਸ ਬਾਰੇ ਦੱਸਿਆ ਜਾਂਦਾ ਹੈ ਕਿ ਇਸ ਹੜ੍ਹ ਦੌਰਾਨ 150 ਲੋਕਾਂ ਨੇ ਇਸ ਤੇ ਚੜ੍ਹ ਕੇ ਆਪਣੀ ਜਾਨ ਬਚਾਈ। ਉਤਰਾਖੰਡ ਵਿੱਚ ਬੱਦਲ ਫੱਟਣ ਨਾਲ ਆਏ ਹੜ ਕਾਰਨ, ਜੁਲਾਈ 1970 ਵਿੱਚ ਅਲਕਨੰਦਾ ਜੋ ਬਦਰੀਨਾਥ ਤੇ ਗੋਬਿੰਦਘਾਟ ਕੋਲੋਂ ਵਗਦੀ ਹੈ, ਵਿੱਚ ਪਾਣੀ 15 ਮੀਟਰ ਚੜ੍ਹ ਗਿਆ। ਬੇਲਾਕੂਚੀ ਪਿੰਡ ਪੂਰੇ ਦਾ

ਪੂਰਾ ਵਹਿ ਗਿਆ ਪਰ ਕੋਈ ਜਾਨੀ ਨੁਕਸਾਨ ਨਹੀਂ ਹੋਇਆ, ਕਿਉਂਕਿ ਇਸ ਪਿੰਡ ਦੇ ਤਜਰਬੇਕਾਰ ਲੋਕਾਂ ਨੇ ਵੇਖਿਆ ਕਿ ਅਚਾਨਕ ਨਦੀ ਦਾ ਪਾਣੀ ਘਟ ਗਿਆ ਹੈ, ਇਸ ਨੂੰ ਖਤਰੇ ਦੀ ਘੰਟੀ ਮੰਨਦੇ ਹੋਏ ਲੋਕ ਪਿੰਡ ਛੱਡ ਕੇ ਉੱਚੇ ਪਹਾੜ ਤੇ ਚਲੇ ਗਏ। ਬਾਅਦ ਵਿੱਚ ਪਤਾ ਲੱਗਿਆ ਕਿ ਅਲਕਨੰਦਾ ਵਿੱਚ ਪੈ ਰਹੀ ਨਦੀ ਪਤਾਲ ਗੰਗਾ ਵਿੱਚ ਢਿਗ ਡਿੱਗਣ ਨਾਲ ਲੱਗੇ ਬੰਨ੍ਹ ਕਰਕੇ ਪਾਣੀ ਦਾ ਸਤਰ ਘਟ ਗਿਆ ਅਤੇ ਇਹ ਬੰਨ੍ਹ ਕੁਝ ਦੇਰ ਬਾਅਦ ਜਦ ਟੁੱਟਿਆ ਤਾਂ ਪਾਣੀ ਇੱਕ ਦਮ ਚੜ੍ਹ ਗਿਆ। ਇਸੇ ਤਰ੍ਹਾਂ ਸਤੰਬਰ 1988 ਵਿੱਚ ਤਿੰਨ ਦਿਨਾਂ ਵਿੱਚ 900 ਮਿਲੀਮੀਟਰ (90 ਸੈਂਟੀਮੀਟਰ) ਮੀਂਹ ਪੰਜਾਬ ਦੇ ਤਕਰੀਬਨ ਸਾਰੇ ਜਿਲਿਆਂ ਵਿੱਚ ਪਿਆ ਅਤੇ ਪਹਾੜਾਂ ਵਿੱਚ ਭਾਰੀ ਬਾਰਿਸ਼ ਹੋਈ ਜਿਸ ਨਾਲ ਪੰਜਾਬ ਵਿੱਚ ਆਏ ਹੜ੍ਹਾਂ ਕਾਰਨ ਵੱਡੇ ਪੱਧਰ ਤੇ ਤਬਾਹੀ ਹੋਈ।

**ਕਾਰਨ:** ਦਰੱਖਤਾਂ ਦੀ ਕਟਾਈ : ਬੇਸ਼ਕ ਉਤਰਾਖੰਡ ਵਿੱਚ ਕਾਗਜ਼ੀ ਅਜੇ ਵੀ 65 ਪ੍ਰਤੀਸ਼ਤ ਧਰਤੀ ਜੰਗਲਾਂ ਹੇਠ ਹੈ, ਪਰ ਇਹ ਜੰਗਲ ਅੰਦਰੋਂ ਚੰਗੇ ਦਰੱਖਤਾਂ ਤੋਂ ਵਿਹੂਣੇ ਕਰ ਦਿੱਤੇ ਗਏ ਹਨ। ਜੰਗਲ ਵਿਚਲੇ ਦਰੱਖਤ ਤੇ ਹੋਰ ਝਾੜ ਬੂਟੇ ਆਪਣੀਆਂ ਜੜ੍ਹਾਂ ਦੇ ਤਾਣੇ ਬਾਣੇ ਨਾਲ ਉਪਜਾਊ ਮਿੱਟੀ ਨੂੰ ਮੀਂਹ ਤੇ ਪਾਣੀ ਨਾਲ ਰੁੜਨ ਤੋਂ ਰੋਕਦੇ ਹਨ। ਪਹਾੜਾਂ ਵਿੱਚ ਪੱਥਰਾਂ ਤੋਂ ਥੋੜ੍ਹੀ ਜਿਹੀ ਉਪਜਾਊ ਮਿੱਟੀ ਦੀ ਤਹਿ ਬਣਨ ਵਿੱਚ ਕਈ ਸਦੀਆਂ ਲੱਗ ਜਾਂਦੀਆਂ ਹਨ, ਪਰ ਜੇਕਰ ਇਸਨੂੰ ਰੁੜਨੋਂ ਰੋਕਣ ਵਾਲੇ ਦਰੱਖਤ ਜਾਂ ਝਾੜ ਬੂਟੇ ਨਾ ਹੋਣ ਤਾਂ ਕੁੱਝ ਘੰਟਿਆਂ ਵਿੱਚ ਹੀ ਇਹ ਸਦੀਆਂ ਵਿੱਚ ਬਣੀ ਬਹੁਮੁੱਲੀ ਸੰਪਤੀ ਨਦੀਆਂ ਵਿੱਚ ਵਹਿ ਜਾਂਦੀ ਹੈ। ਜੰਗਲ ਵਿਚਲੇ ਹੋਰ ਝਾੜੀਆਂ ਤੇ ਬੂਟੇ ਪੈ ਰਹੇ ਮੀਂਹ ਦੇ ਪਾਣੀ ਨੂੰ ਰੁੜ ਜਾਣ ਤੋਂ ਰੋਕਦੇ ਹਨ। ਇਸਨੂੰ ਆਪਣੇ ਅੰਦਰ ਸੋਖ ਕੇ ਹੌਲੀ ਹੌਲੀ ਛੱਡਦੇ ਹਨ, ਜਿਸ ਕਾਰਨ ਤੇਜ ਮੀਂਹ ਪੈਣ ਦੇ ਬਾਵਜੂਦ ਜੰਗਲ ਵਿੱਚੋਂ ਹੜ ਦੇ ਰੂਪ ਵਿੱਚ ਪਾਣੀ ਨਹੀਂ ਵਗਦਾ। ਪਰ ਜੇਕਰ ਧਰਤੀ ਪੇੜ ਪੌਦਿਆਂ ਤੋਂ ਵਹੂਣੀ ਕਰ ਦਿੱਤੀ ਜਾਵੇ ਤਾਂ, ਸਾਰੇ ਦਾ ਸਾਰਾ ਪਾਣੀ ਹੜ ਦੇ ਰੂਪ ਵਿੱਚ ਵਹਿ ਤੁਰਦਾ ਹੈ। ਇਸ ਬਾਰੇ ਲੰਬੇ ਸਮੇਂ ਤੋਂ ਜਾਣਕਾਰੀ ਹੋਣ ਉਪਰੰਤ ਵੀ ਭਾਰਤ ਵਿੱਚ ਲੋਟੂ ਲਾਣੇ ਵੱਲੋਂ ਵਾਤਾਵਰਨ ਨਾਲ ਕੀਤੀ ਜਾਂਦੀ ਇਸ ਤਬਾਹਕੁੰਨ ਛੇੜਛਾੜ ਨੂੰ ਕਿਸੇ ਨੇ ਰੋਕਣ ਦੀ ਕੋਸ਼ਿਸ਼ ਨਹੀਂ ਕੀਤੀ, ਕਿਉਂਕਿ ਰੋਕਣ ਵਾਲਿਆਂ ਨੇ ਖੁਦ ਗੈਰ ਕਾਨੂੰਨੀ ਤਰੀਕੇ ਨਾਲ ਹੁੰਦੇ ਇਸ ਵਤੀਰੇ ਤੋਂ ਆਪਣੀਆਂ ਜੇਬਾਂ ਭਰਨੀਆਂ ਸ਼ੁਰੂ ਕਰ ਦਿੱਤੀਆਂ। ਲੰਬੀ ਸੋਚਣ ਵਾਲਿਆਂ ਦੀ ਤੂਤੀ ਲਾਲਚੀਆਂ ਵੱਲੋਂ ਵਜਾਏ ਜਾਂਦੇ ਵੱਡੇ ਬਾਜੇ ਦੇ ਰੌਲੇ ਵਿੱਚ ਗੁਆਚ ਗਈ।

ਪਹਾੜਾਂ ਵਿੱਚੋਂ ਕੀਮਤੀ ਲੱਕੜ ਦੇ ਲਾਲਚ ਵਸ ਵੱਡੇ ਪੱਧਰ ਤੇ ਦਰਖਤ ਕੱਟੇ ਗਏ ਅਤੇ ਸੰਘਣੇ ਜੰਗਲ ਖਤਮ ਹੁੰਦੇ ਗਏ। ਕੁਝ ਸਾਲ ਪਹਿਲਾਂ ਤੱਕ ਤਾਂ ਪਹਾੜੀਆਂ ਦੇ ਪੈਰਾਂ ਵਿਚਲੇ ਸ਼ਹਿਰਾਂ ਵਿੱਚ ਵੱਡੇ ਵੱਡੇ ਲੱਕੜੀ ਦੇ ਭੰਡਾਰ ਵੇਖੇ ਜਾ ਸਕਦੇ ਸਨ। ਇਹ ਸਾਰੀ ਕੀਮਤੀ ਲੱਕੜੀ ਪਹਾੜਾਂ ਵਿੱਚੋਂ ਵੱਢੇ ਜੰਗਲਾਂ ਦੀ ਹੁੰਦੀ ਸੀ। ਉਚਾਈਆਂ ਤੇ, ਢੋਆ ਢੁਆਈ ਦੇ ਖਰਚੇ ਬਚਾਉਣ ਦੀ ਖਾਤਿਰ ਵੱਢਣ ਉਪਰੰਤ ਲੱਕੜਾਂ ਨੂੰ ਮਾਲਕ ਦੇ ਨਾਂ ਤੇ ਨਿਸ਼ਾਨ ਲਾ ਕੇ ਨਦੀਆਂ ਵਿੱਚ ਸੁੱਟ ਜਾਂਦਾ ਹੈ ਜੋ ਬਗੈਰ ਕਿਸੇ ਖਰਚ ਦੇ ਹੇਠਾਂ ਤੱਕ ਰੁੜ੍ਹ ਕੇ ਆਪਣੇ ਆਪ ਆ ਜਾਂਦੀਆਂ ਸਨ। ਇੰਨ੍ਹਾਂ ਬਾਲਿਆਂ ਜਾਂ ਮੁੱਢਾਂ ਨੂੰ ਮੈਦਾਨੀ ਇਲਾਕਿਆਂ ਵਿੱਚ ਕੱਢ ਕੇ ਆਪੋ ਆਪਣੇ ਢੇਰ ਲਾ ਲਏ ਜਾਂਦੇ ਸਨ। ਇਸ ਤਰੀਕੇ ਨਾਲ ਸਭ ਤੋਂ ਪਹਿਲਾਂ ਨਦੀਆਂ ਦੇ ਨਾਲ ਨਾਲ ਸਦੀਆਂ ਪੁਰਾਣੇ ਚੀਲ ਤੇ ਦਿਆਰ ਦੀਆਂ ਵੱਖ-ਵੱਖ ਕਿਸਮਾਂ ਦੇ ਉੱਚੇ ਲੰਬੇ ਸਿੱਧੇ ਦਰੱਖਤ ਕੁਹਾੜੇ ਦੀ ਮਾਰ ਹੇਠ ਆਏ। ਨਦੀਆਂ ਦੇ ਇਰਦ ਗਿਰਦ ਜਦ ਚੰਗੇ ਦਰੱਖਤ ਖਤਮ ਹੋ ਰਹੇ ਸਨ ਤਾਂ ਸੜਕਾਂ ਬਣਨੀਆਂ ਸ਼ੁਰੂ ਹੋ ਗਈਆਂ, ਜਿੰਨ੍ਹਾਂ ਨੇ ਨਵੇਂ ਇਲਾਕਿਆਂ ਦੇ ਜੰਗਲਾਂ ਨੂੰ ਤਬਾਹ ਕਰਨ ਵਿੱਚ ਆਪਣਾ ਯੋਗਦਾਨ ਪਾਇਆ। ਇਸ ਲੁੱਟ ਦਾ ਵੱਡਾ ਹਿੱਸਾ, ਕੁਝ ਕੁ ਲੱਕੜ ਦੇ ਵੱਡੇ ਵਪਾਰੀ ਲੈ ਗਏ, ਪਹਾੜਾਂ ਦੇ ਵਸਨੀਕ, ਜਿੰਨ੍ਹਾਂ ਦਾ ਇਸ ਇਲਾਕੇ ਤੇ ਮਾਲਕੀ ਹੱਕ ਬਣਦਾ ਸੀ, ਨੂੰ ਕਿਸੇ ਨਾ ਪੁੱਛਿਆ।

ਲੱਕੜ ਦੇ ਲਾਲਚ ਵਿੱਚ ਇੰਨ੍ਹਾਂ ਦਰੱਖਤਾਂ ਨੂੰ ਵੱਢਣ ਦਾ ਢੰਗ ਵੀ ਵਾਤਾਵਰਨ ਨੂੰ ਵਿਗਾੜਨ ਵਾਲਾ ਸੀ। ਉੱਨਤ ਦੇਸ਼ਾਂ ਵਿੱਚ ਦਰੱਖਤ ਨੂੰ ਮੁੱਢ ਤੋਂ ਪੱਟਿਆ ਨਹੀਂ ਜਾਂਦਾ ਸਗੋਂ ਉਸਨੂੰ

ਜ਼ਮੀਨ ਦੇ ਉੱਪਰ ਤੋਂ ਕੱਟ ਲਿਆ ਜਾਂਦਾ ਹੈ, ਜਿਸ ਨਾਲ ਉਸ ਦੀਆਂ ਜੜ੍ਹਾਂ ਜਮੀਨ ਵਿੱਚ ਹੀ ਰਹਿੰਦੀਆਂ ਹਨ ਅਤੇ ਦਰੱਖਤ ਦੇ ਕੱਟਣ ਤੋਂ ਬਹੁਤ ਦੇਰ ਬਾਅਦ ਤੱਕ ਵੀ ਜਮੀਨ ਨੂੰ ਖੁਰਨ ਤੋਂ ਰੋਕਦੀਆਂ ਹਨ ਅਤੇ ਜਦ ਤੱਕ ਉਹ ਗਲਦੀਆਂ ਹਨ, ਹੋਰ ਜੜ੍ਹੀਆਂ-ਬੂਟੀਆਂ ਜਾਂ ਛੋਟੇ ਦਰੱਖਤ ਉਸ ਥਾਂ ਨੂੰ ਮੱਲ ਲੈਂਦੇ ਹਨ। ਪਰ ਭਾਰਤ ਵਿੱਚ ਦਰੱਖਤਾਂ ਦੀ ਲੱਕੜ ਦਾ ਵੱਧ ਤੋਂ ਵੱਧ ਲਾਹਾ ਲੈਣ ਲਈ ਇਸ ਨੂੰ ਜੜ੍ਹਾਂ ਤੋਂ ਕੱਢ ਲਿਆ ਜਾਂਦਾ ਹੈ। ਨਾ ਹੀ ਦੇਸ਼ ਵਿੱਚ ਵੱਢੇ ਦਰੱਖਤਾਂ ਦੀ ਥਾਂ ਨਵੇਂ ਚੰਗੇ ਜੰਗਲੀ ਪੌਦੇ ਕਿਸੇ ਨੇ ਲਾਏ। ਨਾ ਲਗਵਾਏ, ਜਿਸ ਕਾਰਨ ਜੰਗਲਾਂ ਹੇਠ ਰਕਬਾ ਲਗਾਤਾਰ ਘਟਦਾ ਗਿਆ।

**ਪੋਲੀ ਮਿੱਟੀ ਦੇ ਪਹਾੜ** : ਬਦਰੀਨਾਥ, ਹੇਮਕੁੰਟ ਜਾਂ ਹੋਰ ਕਿਸੇ ਪਾਸੇ ਵੀ ਜਾਓ ਤਾਂ ਸੜਕ ਆਮ ਤੌਰ ਤੇ ਨਦੀ ਦੇ ਨਾਲ ਨਾਲ ਬਣੀ ਮਿਲੇਗੀ। ਜੇਕਰ ਉਸ ਖੇਤਰ ਨੂੰ ਵੇਖੋ ਜਿੰਨ੍ਹਾਂ ਥਾਵਾਂ ਤੇ ਆਮ ਕਰਕੇ ਢਿਗਾਂ ਡਿਗਦੀਆਂ ਹਨ, ਤਾਂ ਪਤਾ ਚੱਲੇਗਾ ਕਿ ਉਸ ਥਾਂ ਸੜਕ ਦੇ ਨਾਲ ਪੱਕੇ ਪੱਥਰ ਦਾ ਪਹਾੜ ਨਹੀਂ ਸਗੋਂ, ਪੋਲੀ ਮਿੱਟੀ ਦਾ ਹੈ, ਜਿਸ ਵਿੱਚ ਗੋਲ ਪੱਥਰ ਰਲੇ ਹੋਏ ਹਨ। ਇੰਨ੍ਹਾਂ ਪੱਥਰਾਂ ਨੂੰ ਵੇਖ ਕੇ ਹੀ ਤੁਸੀਂ ਅੰਦਾਜਾ ਲਾ ਸਕਦੇ ਹੋ ਕਿ ਕਿਸੇ ਸਮੇਂ ਇਹ ਥਾਂ ਇਸੇ ਨਦੀ ਦਾ ਤਲ ਰਿਹਾ ਹੈ, ਕਿਉਂਕਿ ਪਾਣੀ ਦੀ ਰੋੜ੍ਹ ਹੀ ਪੱਥਰਾਂ ਨੂੰ ਗੋਲ ਬਣਾ ਸਕਦੀ ਹੈ। ਇਸਤੋਂ ਇਹ ਵੀ ਅੰਦਾਜ਼ਾ ਲਗਦਾ ਹੈ ਕਿ ਇਹ ਪਹਾੜ ਅਜੇ ਪੂਰੀ ਤਰ੍ਹਾਂ ਦੱਬ ਕੇ ਪਥਰੀਲੇ ਨਹੀਂ ਹੋਏ। ਇਸਤੋਂ ਇਲਾਵਾ ਗਲੇਸ਼ੀਅਰ (ਬਰਫ਼ ਦੇ ਚਸ਼ਮੇਂ) ਵੀ ਜਦ ਖਿਸਕਦੇ ਹਨ ਤਾਂ ਆਪਣੇ ਹੇਠ ਪੱਥਰਾਂ ਨੂੰ ਰਗੜ ਕੇ ਚੂਰਾ ਬਣਾ ਦਿੰਦੇ ਹਨ, ਕਈ ਥਾਵਾਂ ਤੇ ਇਸ ਚੂਰੇ ਦੇ ਪਹਾੜ ਵੀ ਨਜ਼ਰੀ ਪੈਂਦੇ ਹਨ ਅਤੇ ਇਹ ਵੀ ਛੇਤੀ ਖਿਸਕਦੇ ਹਨ।

ਇਸ ਢਿੱਲੇ ਤਾਣੇ ਬਾਣੇ ਨੂੰ ਜਦ ਪਾਣੀ ਹੋਰ ਢਿੱਲਾ ਅਤੇ ਪੋਲਾ ਕਰ ਦਿੰਦਾ ਹੈ ਤਾਂ ਵੱਡੀ ਪੱਧਰ ਤੇ ਭੂਮੀ ਖਿਸਕਣ ਹੁੰਦਾ ਹੈ ਅਤੇ ਕਈ ਹਾਲਤਾਂ ਵਿੱਚ ਇਹ ਸਾਰੀ ਦੀ ਸਾਰੀ ਸੜਕ ਨੂੰ ਪੀ ਆਪਣੇ ਨਾਲ ਹੀ ਵਹਾ ਕੇ ਲੈ ਜਾਂਦਾ ਹੈ। ਇਸੇ ਵਰਤਾਰੇ ਨਾਲ ਅਜੋਕੀ ਤਬਾਹੀ ਵੇਲੇ ਸੜਕਾਂ ਥਾਂ ਥਾਂ ਤੋਂ ਭੂਮੀ ਖਿਸਕਣ ਨਾਲ ਤੇ ਢਿਗਾਂ ਡਿਗਣ ਨਾਲ ਬੰਦ ਹੋ ਗਈਆਂ, ਜਿਸ ਕਾਰਨ ਉਪਰੋਂ ਲੋਕ ਹੇਠਾਂ ਅਤੇ ਹੇਠੋਂ ਸਹਾਇਤਾ ਉੱਪਰ ਨਹੀਂ ਪਹੁੰਚਾਈ ਜਾ ਸਕੀ।

**ਪੱਥਰਾਂ ਦੇ ਢੇਰਾਂ ਦੇ ਬੰਨ ਵਾਲੀਆਂ ਝੀਲਾਂ** : ਚੋਰਾਬਾਰੀ ਤਾਲ (ਝੀਲ) ਜਿਸਦਾ ਨਾਂ ਕੁਝ ਲੋਕ ਗਾਂਧੀ ਸਰੋਵਰ ਵੀ ਵਰਤ ਰਹੇ ਹਨ, ਕਿਉਂਕਿ ਇਸ ਵਿੱਚ ਗਾਂਧੀ ਦੀਆਂ ਕੁਝ ਅਸਥੀਆਂ ਵਹਾਈਆਂ ਗਈਆਂ ਸਨ, ਅਤੇ ਹੇਮਕੁੰਟ ਝੀਲ, ਅਜਿਹੀਆਂ ਝੀਲਾਂ ਹਨ ਜੋ ਬਹੁਤ ਉਚਾਈ ਤੇ ਹਨ ਅਤੇ ਇਹ ਗਲੇਸ਼ੀਅਰਾਂ ਦੇ ਮੂੰਹਾਂ ਤੇ ਬਣੀਆਂ ਹੋਈਆਂ ਹਨ। ਗਲੇਸ਼ੀਅਰ ਦੀ ਬਰਫ਼ ਜਦ ਪਹਾੜਾਂ ਤੋਂ ਆਪਣੇ ਭਾਰ ਨਾਲ ਖਿਸਕਣ ਲੱਗਦੀ ਹੈ ਤਾਂ ਕੁਝ ਪੱਧਰੀ ਥਾਂ ਤੇ ਆ ਕੇ ਰੁਕ ਜਾਂਦੀ ਹੈ। ਇਸਤੋਂ ਅੱਗੇ ਗਰਮੀਆਂ ਵਿੱਚ ਇਸ ਵਿੱਚੋਂ ਪਾਣੀ ਖੁਰ ਕੇ ਅੱਗੇ ਨਦੀ ਦੇ ਰੂਪ ਵਿੱਚ ਚੱਲਣ ਲੱਗਦਾ ਹੈ। ਹਰ ਸਾਲ ਇਹ ਬਰਫ਼ ਆਪਣੇ ਨਾਲ ਵੱਡੇ ਪੱਥਰ ਘੜੀਸ ਕੇ ਲੈ ਆਉਂਦੀ ਹੈ, ਜੋ ਇਸਦੇ ਮੂੰਹ ਅੱਗੇ ਇਕੱਠੇ ਹੋਣੇ ਸ਼ੁਰੂ ਹੋ ਜਾਂਦੇ ਹਨ ਅਤੇ ਕਈ ਸਦੀਆਂ ਬਾਅਦ ਇਹ ਇੱਕ ਵੱਡੇ ਬੰਨ੍ਹ ਦਾ ਰੂਪ ਧਾਰ ਲੈਂਦੇ ਹਨ। ਨਦੀ ਇੰਨ੍ਹਾਂ ਪੱਥਰਾਂ ਦੀਆਂ ਵਿਰਲਾਂ ਵਿੱਚੋਂ ਅੱਗੇ ਵਗਦੀ ਰਹਿੰਦੀ ਹੈ। ਇਸ ਬੰਨ੍ਹ ਦੇ ਪਿੱਛੇ ਗਲੇਸ਼ੀਅਰ ਸਦੀਆਂ ਦੀ ਖਸਾਈ ਨਾਲ ਡੂੰਘੀ ਝੀਲ ਬਣਾ ਦਿੰਦੇ ਹਨ। ਹੇਮਕੁੰਟ ਗੁਰਦੁਆਰੇ ਤੋਂ ਬਿਲਕੁਲ ਪਹਿਲਾਂ ਇਹ ਬੰਨ੍ਹ ਦੇਖਿਆ ਜਾ ਸਕਦਾ ਹੈ। ਇਕ ਦਮ ਜਿਆਦਾ ਮੀਂਹ ਪੈਣ ਕਾਰਨ ਅਤੇ ਜਿਸ ਤਰ੍ਹਾਂ ਇਸ ਸਾਲ ਹੋਇਆ, ਗਰਮੀਂ ਨਾਲ ਗਲੇਸ਼ੀਅਰਾਂ ਦੀ ਬਰਫ਼ ਪਿਘਲਣ ਨਾਲ, ਪਾਣੀ ਜੇਕਰ ਵੱਧ ਕੇ ਪੱਥਰਾਂ ਦੇ ਬੰਨ੍ਹ ਉਪਰੋਂ ਵੱਗਣ ਲਗ ਪਏ ਤਾਂ ਪਿੱਛੋਂ ਆ ਰਹੇ ਪਾਣੀ ਨੂੰ ਝੀਲ ਰੋਕਣ ਦੀ ਥਾਂ ਸਗੋਂ ਉਪਰਲੇ ਪੱਥਰਾਂ ਦੇ ਰੁੜਨ ਕਾਰਨ ਇੱਕ ਦਮ ਵਧਾ ਦਿੰਦੀ ਹੈ, ਜੋ ਆਪਣੇ ਨਾਲ ਮਲਬਾ ਲੈ ਤੁਰਦਾ ਹੈ ਅਤੇ ਵੱਡੀ ਤਬਾਹੀ ਦਾ ਕਾਰਨ ਬਣਦਾ ਹੈ, ਜਿਸ ਤਰ੍ਹਾਂ ਕਿ ਇਸ ਵਾਰ ਕਿਦਾਰਨਾਥ ਇਲਾਕੇ ਵਿੱਚ ਹੋਇਆ।

**ਬੇਤਰਤੀਬਾ ਵਿਕਾਸ** : ਬੇਸ਼ੱਕ ਭਾਰਤ ਵਿੱਚ ਕਾਨੂੰਨ ਬਣੇ ਹੋਏ ਹਨ, ਕਿ ਨਦੀਆਂ, ਨਾਲਿਆਂ ਦੇ ਵਹਿਣ ਵਿੱਚ ਅਤੇ ਇਸਦੇ ਆਸ ਪਾਸ ਕੋਈ ਇਮਾਰਤ ਨਾ ਬਣਾਈ ਜਾਵੇ। ਪਰ ਇਸਨੂੰ ਘੱਟ ਹੀ ਸਖਤੀ ਨਾਲ ਲਾਗੂ ਕੀਤਾ ਜਾਂਦਾ ਹੈ। ਹਰ ਵੱਡੀ ਤਬਾਹੀ ਉਨ੍ਹਾਂ

ਥਾਵਾਂ ਤੇ ਹੀ ਹੋਈ ਜੋ ਨਦੀ ਦੇ ਵਹਿਣਾਂ ਵਿੱਚ ਆਏ ਜਾਂ ਜੋ ਨਦੀਆਂ ਦੇ ਬਿਲਕੁਲ ਕਿਨਾਰਿਆਂ ਤੇ ਬਣੇ ਹੋਏ ਸਨ।

ਪਹਾੜਾਂ ਵਿੱਚੋਂ ਖਣਿਜ ਕੱਢਣ, ਸੜਕਾਂ ਬਣਾਉਣ ਜਾਂ ਵੱਡੇ ਬੰਨ੍ਹ ਮਾਰਨ ਲਈ ਬਾਰੂਦ ਦੀ ਮੱਦਦ ਲਈ ਜਾਂਦੀ ਹੈ, ਜਿਸ ਨਾਲ ਵੱਡੇ ਧਮਾਕੇ ਕੀਤੇ ਜਾਂਦੇ ਹਨ। ਇਨ੍ਹਾਂ ਧਮਾਕਿਆਂ ਕਾਰਨ ਲੋੜੀਂਦਾ ਮਲਬਾ ਤਾਂ ਟੁੱਟ ਕੇ ਡਿੱਗਦਾ ਹੀ ਹੈ, ਪਰ ਨਾਲ ਹੀ ਦੂਰ ਦੂਰ ਤੱਕ ਪਹਾੜਾਂ ਵਿੱਚ ਤਰੇੜਾਂ ਆ ਜਾਂਦੀਆਂ ਹਨ ਅਤੇ ਹੌਲੀ ਹੌਲੀ ਇਹ ਤਰੇੜਿਆ ਮਲਬਾ ਹੇਠਾਂ ਖਿਸਕ ਜਾਂਦਾ ਹੈ, ਖਾਸਕਰ ਜਦ ਮੀਂਹ ਪੈਣ ਕਾਰਨ ਪਾਣੀ ਜ਼ਜਬ ਹੋਣ ਨਾਲ ਇਸਦਾ ਭਾਰ ਵੱਧ ਜਾਵੇ।

ਸਾਇੰਸਦਾਨਾਂ ਦੀਆਂ ਚੇਤਾਵਨੀਆਂ ਦੀ ਅਣਦੇਖੀ : ਇਸ ਵਾਰ ਤਬਾਹੀ ਸਭ ਤੋਂ ਵੱਧ ਕੇਦਾਰਨਾਥ ਵਾਦੀ ਵਿੱਚ ਹੋਈ। ਇਸਦੇ ਪ੍ਰਮੁੱਖ ਕਾਰਨ ਸਾਇੰਸਦਾਨਾਂ ਵੱਲੋਂ ਦਿੱਤੀਆਂ ਚਿਤਾਵਨੀਆਂ ਦੀ ਅਣਦੇਖੀ ਸੀ। ਕੋਈ 30 ਸਾਲ ਪਹਿਲਾਂ ਮਾਹਰਾਂ ਦੀ ਇੱਕ ਕਮੇਟੀ ਨੇ ਕੇਦਾਰਨਾਥ ਮੰਦਿਰ ਦੇ ਆਸਪਾਸ ਦੇ ਪਹਾੜਾਂ, ਉਨ੍ਹਾਂ ਦੀਆਂ ਢਲਾਣਾਂ, ਅਲਕਨੰਦਾ ਨਦੀ ਦੇ ਵਹਿਣਾਂ ਨੂੰ ਵੇਖਦਿਆਂ ਸਿਫਾਰਿਸ਼ ਕੀਤੀ ਸੀ ਕਿ ਕਿਸ ਥਾਂ ਕੁਝ ਇਮਾਰਤਾਂ ਬਣਾਈਆਂ ਜਾ ਸਕਦੀਆਂ ਹਨ ਅਤੇ ਕਿਸੇ ਥਾਂ ਨਹੀਂ। ਇਸ ਰਿਪੋਰਟ ਨੂੰ ਕਿਸੇ ਨੇ ਵੀ ਗਹੁ ਨਾਲ ਨਹੀਂ ਵੇਖਿਆ। ਤਬਾਹੀ ਤੋਂ ਤਿੰਨ ਦਿਨ ਪਹਿਲਾਂ ਮੌਸਮ ਵਿਭਾਗ ਵੱਲੋਂ ਜੋਰਦਾਰ ਬਾਰਸ਼ ਦੀ ਚਿਤਾਵਨੀ ਦਿੱਤੀ ਗਈ ਸੀ। ਕਿਸੇ ਨੇ ਇਸ ਤੇ ਕੋਈ ਕਾਰਵਾਈ ਨਹੀਂ ਕੀਤੀ। ਵਿਕਸਤ ਦੇਸ਼ਾਂ ਵਿੱਚ ਇਸ ਤਰ੍ਹਾਂ ਦੀ ਚਿਤਾਵਨੀ ਨੂੰ ਵੇਖਦਿਆਂ, ਸ਼ਹਿਰਾਂ ਦੇ ਸ਼ਹਿਰ ਖਾਲੀ ਕਰਵਾ ਲਏ ਜਾਂਦੇ ਹਨ। ਇੱਥੇ ਉੱਪਰ ਗਏ ਲੋਕਾਂ ਨੂੰ ਵਾਪਿਸ ਆਉਣ ਲਈ ਕਹਿਣਾ ਤਾਂ ਪਾਸੇ ਰਿਹਾ। ਬਾਰਸ਼ ਦੇ ਸ਼ੁਰੂ ਹੋਣ ਤੱਕ ਕਿਸੇ ਨੇ ਕਿਸੇ ਵੀ ਥਾਂ ਲੋਕਾਂ ਨੂੰ ਜਾਣ ਤੋਂ ਨਹੀਂ ਵਰਜਿਆ।

ਬੇਸ਼ੁਮਾਰ ਸੈਲਾਨੀਆਂ ਦੀ ਭੀੜ : ਸਰਕਾਰ ਮੁਤਾਬਿਕ ਜਦ ਮੀਂਹ ਬੰਦ ਹੋਇਆ ਅਤੇ 20 ਜੂਨ ਤੱਕ ਕੁਝ ਜਾਣਕਾਰੀ ਮਿਲਣ ਲੱਗੀ ਤਾਂ 70,000 ਲੋਕ ਉੱਪਰ ਫਸੇ ਹੋਏ ਸਨ। ਸੈਲਾਨੀਆਂ ਦੀ ਗਿਣਤੀ ਨੂੰ ਨਿਯਮਤ ਕਰਨਾ ਅਤੇ ਸਹੂਲਤਾਂ ਮੁਤਾਬਿਕ ਹੀ ਜਾਣ ਦੇਣਾ ਸਰਕਾਰ ਦੀ ਜਿੰਮੇਵਾਰੀ ਹੁੰਦੀ ਹੈ। ਪਰ ਕਿਸੇ ਨੇ ਕਦੇ ਵੀ ਕੋਈ ਧਿਆਨ ਇਸ ਵੱਲ ਨਹੀਂ ਦਿੱਤਾ।

ਸੋ ਇਹ ਕੁਝ ਕਾਰਨ ਹਨ ਜੋ ਇਸ ਤਬਾਹੀ ਦਾ ਕਾਰਨ ਬਣੇ। ਆਉਂਦੇ ਸਮੇਂ ਵਿੱਚ ਇਸ ਘਟਨਾ ਤੋਂ ਸਬਕ ਸਿਖਦਿਆਂ ਲੋੜੀਂਦੇ ਕਦਮ ਚੁੱਕਣੇ ਬਣਦੇ ਹਨ, ਜਿੰਨ੍ਹਾਂ ਵਿੱਚ ਜੰਗਲਾਂ ਦੀ ਕਟਾਈ ਰੋਕਣਾ, ਨਵੇਂ ਦਰੱਖਤ ਲਾਉਣਾ, ਨਦੀਆਂ ਦੇ ਵਹਿਣਾਂ ਵਿੱਚ ਅਤੇ ਕਿਨਾਰਿਆਂ ਨਾਲ ਉਸਾਰੀ ਕਰਨ ਤੇ ਸਖਤੀ ਨਾਲ ਰੋਕ ਲਾਉਣਾ, ਮਿਆਰੀ ਪੁਲਾਂ ਦਾ ਨਿਰਮਾਣ ਕਰਨਾ, ਸੰਕਟ ਵੇਲੇ ਕਿਸ ਤਰ੍ਹਾਂ ਮਦਦ ਕਰਨੀ ਹੈ, ਦੀ ਯੋਜਨਾ ਦਾ ਹਰ ਵੇਲੇ ਤਿਆਰ ਰੱਖਣਾ, ਸਹੂਲਤਾਂ ਮੁਤਾਬਿਕ ਹੀ ਸੈਲਾਨੀਆਂ ਨੂੰ ਉੱਪਰ ਜਾਣ ਦੇਣ 'ਤੇ ਸਭ ਤੋਂ ਵੱਧ ਧਿਆਨ ਦੇਣਾ ਬਣਦਾ ਹੈ। **001 905 781 1197**

---

**ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਸ਼ਹੀਦੀ ਦਿਨ ਨੂੰ ਸਮਰਪਿਤ**

## ਤਰਕਸ਼ੀਲ ਇਨਕਲਾਬੀ, ਸਮਾਜਿਕ ਨਾਟਕਾਂ, ਕੋਰੀਓਗ੍ਰਾਫੀਆਂ ਦਾ ਟੀਮ ਮੁਕਾਬਲਾ

(ਪੱਧਰ-ਹਾਈ/ਸੀਨੀਅਰ ਸੈਕੰਡਰੀ ਸਕੂਲਾਂ ਦੇ ਵਿਦਿਆਰਥੀ)

## 19 ਨਵੰਬਰ 2013 (ਲੁਧਿਆਣਾ)

ਜੇਤੂ ਟੀਮਾਂ ਨੂੰ ਆਕਰਸ਼ਕ ਇਨਾਮ

ਵੱਲੋਂ: ਗ਼ਦਰੀ ਸ਼ਹੀਦ ਬਾਬਾ ਭਾਨ ਸਿੰਘ ਸਨੇਤ ਯਾਦਗਾਰ, ਲੁਧਿਆਣਾ

ਸੰਪਰਕ : 98151-69825 (ਜਸਵੰਤ ਜੀਰਖ)

ਪਾਸ਼ ਯਾਦਗਾਰੀ ਕੌਮਾਂਤਰੀ ਟਰੱਸਟ ਅਤੇ ਸੰਗੀਤ ਵਿਭਾਗ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪਾਸ਼ ਯਾਦਗਾਰੀ ਸਹਿਤਕ ਸਮਾਗਮ ਮਿਤੀ 8 ਸਤੰਬਰ 2013 ਨੂੰ ਕਲਾ ਭਵਨ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਸਵੇਰੇ 10-00 ਵਜੇ ਕਰਵਾਇਆ ਜਾ ਰਿਹਾ ਹੈ। ਸਮਾਗਮ ਦੇ ਪਹਿਲੇ ਸ਼ੈਸਨ ਵਿੱਚ ਪ੍ਰਸਿਧ ਮਾਰਕਸਵਾਦੀ ਚਿੰਤਕ ਮਨੈਜਰ ਪਾਂਡੇ 'ਅਜੋਕਾ ਸਮਾਂ ਅਤੇ ਮਾਰਕਸਵਾਦ' ਵਿਸ਼ੇ ਉੱਪਰ ਆਪਣਾ ਭਾਸ਼ਣ ਦੇਣਗੇ। ਸਮਾਗਮ ਦੇ ਦੂਸਰੇ ਸ਼ੈਸਨ ਵਿੱਚ ਪੰਜਾਬ ਦੇ ਨਾਮਵਰ ਕਵੀ ਆਪਣੀਆਂ ਕਵਿਤਾਵਾਂ ਪੇਸ਼ ਕਰਨਗੇ। ਸਾਰਿਆਂ ਨੂੰ ਸਮਾਗਮ ਵਿੱਚ ਪਹੁੰਚਣ ਦਾ ਖੁੱਲ੍ਹਾ ਸੱਦਾ ਦਿੱਤਾ ਜਾਂਦਾ ਹੈ।

# ਤੜਕੇ ਪਿਆ ਹਨੇਰ

-ਜਸਵੰਤ ਮੋਹਾਲੀ



ਘਰਾਂ ਵਿਚ ਜਦੋਂ ਦਲੀਲ ਮੁਕ ਜਾਵੇ, ਤਾਂ ਹੱਥ ਉੱਠ ਜਾਂਦੇ ਨੇ। ਸਮਾਜ ਵਿਚ ਜਦੋਂ ਦਲੀਲ ਮੁੱਕ ਜਾਵੇ ਤਾਂ ਹਥਿਆਰ ਉੱਠ ਜਾਂਦੇ ਹਨ। ਬੇਦਲੀਲਾ ਤੇ ਅੰਧਵਿਸ਼ਵਾਸ਼ੀ ਸਮਾਜ ਅਕਸਰ ਅਸਹਿਣਸ਼ੀਲ ਹੁੰਦਾ ਹੈ ਤੇ ਡਾ. ਦਾਭੋਲਕਰ ਦੀ ਹੱਤਿਆ ਨੇ ਸਾਬਤ ਕਰ ਦਿੱਤਾ ਹੈ ਕਿ ਬਿਲਕੁਲ ਅਜਿਹਾ ਹੀ ਹੈ ਸਾਡਾ ਸਮਾਜ।

20 ਅਗਸਤ 2013 ਦਾ ਦਿਨ ਚੜ੍ਹਦੇ ਹੀ ਪੂਨੇ ਸ਼ਹਿਰ ਵਿਚ ਹਨੇਰ ਹੋ ਗਿਆ। ਇਹ ਦਿਨ ਪੂਰੇ ਦੇਸ਼ ਤੇ ਖਾਸ ਕਰ ਮਹਾਰਾਸ਼ਟਰ ਵਿੱਚ ਸਮਾਜ ਸੁਧਾਰ ਅਤੇ ਲੋਕਾਂ ਦਾ ਰਾਹ ਰੁਸ਼ਨਾਉਣ ਦੇ ਇਤਿਹਾਸ ਦਾ ਸਭ ਤੋਂ ਕਾਲਾ ਦਿਨ ਬਣ ਗਿਆ। 70 ਸਾਲਾ ਸ਼੍ਰੀ ਨਰੇਂਦਰ ਦਾਭੋਲਕਰ ਸਵੇਰੇ ਸੈਰ ਤੋਂ ਵਾਪਸ ਪਰਤ ਰਹੇ ਸਨ ਕਿ ਪੂਨੇ ਦੇ ਓਮਕਾਰੇਸ਼ਵਰ ਮੰਦਿਰ ਕੋਲ ਦੋ ਅਣਪਛਾਤੇ ਬੰਦਿਆ ਨੇ ਨਜ਼ਦੀਕ ਤੋਂ ਗੋਲੀਆਂ ਮਾਰ ਦਿੱਤੀਆਂ ਅਤੇ ਨੇੜੇ ਹੀ ਪਾਰਕ ਕੀਤੀ ਬਾਈਕ ਤੇ ਦੌੜ ਗਏ। ਪਿਛਲੇ ਢਾਈ ਦਹਾਕਿਆਂ ਤੋਂ ਹੀ ਉਨ੍ਹਾਂ ਨੂੰ ਮਾਰ ਦੇਣ ਦੀਆਂ ਧਮਕੀਆਂ ਮਿਲ ਰਹੀਆਂ ਸਨ। ਪਰ ਉਸਨੇ ਪੁਲੀਸ ਦੇ ਗਾਰਡ ਲੈਣ ਤੋਂ ਨਾਂਹ ਕਰ ਦਿੱਤੀ, "ਮੈਂ ਭਾਰਤੀ ਸੰਵਿਧਾਨ ਦੇ ਘੇਰੇ ਵਿਚ ਰਹਿ ਕੇ ਹੀ ਕੰਮ ਕਰ ਰਿਹਾ ਹਾਂ। ਮੇਰਾ ਕੰਮ ਕਿਸੇ ਦੇ ਵਿਰੁੱਧ ਨਹੀਂ ਸਗੋਂ ਸਾਰਿਆਂ ਦੇ ਹਿਤਾਂ ਲਈ ਹੈ। ਜੇ ਖਤਰਾ ਹੈ ਤਾਂ ਮੈਨੂੰ ਹੀ ਨਹੀਂ ਮੇਰੇ ਸਹਿਯੋਗੀਆਂ ਨੂੰ ਵੀ ਹੈ।" ਮਹਾਰਾਸ਼ਟਰ ਦੇ ਮੁੱਖ-ਮੰਤਰੀ ਨੇ ਹਮਲਾਵਰਾਂ ਦਾ ਪਤਾ ਦੇਣ ਵਾਲਿਆਂ ਨੂੰ ਦਸ ਲੱਖ ਰੁਪਏ ਦਾ ਇਨਾਮ ਦੇਣ ਦਾ ਵਾਅਦਾ ਕੀਤਾ ਹੈ। ਕਿਸੇ ਰਾਜਨੇਤਾ ਜਾਂ ਸ਼ਾਂਤੀ ਦਾ ਉਪਦੇਸ਼ ਦੇਣ ਵਾਲੇ ਸੰਤਾਂ ਦੀ ਅਜਿਹੀ ਕਿਸੇ ਹੱਤਿਆ ਸਮੇਂ ਉਸਦੇ ਸਮਰਥਕਾਂ ਵਲੋਂ ਅਕਸਰ ਭੰਨ ਤੋੜ ਅਤੇ ਹਿੰਸਾ ਕੀਤੀ ਜਾਂਦੀ ਹੈ। ਪਰ ਇਹ ਦਾਭੋਲਕਰ ਦੀ ਹਰਮਨ ਪਿਆਰਤਾ ਹੀ ਸੀ ਕਿ 21 ਅਗਸਤ ਨੂੰ ਪੂਨੇ ਵਿਚ ਆਪ ਮੁਹਾਰਾ ਬੰਦ ਸ਼ਾਂਤੀਪੂਰਣ ਰਿਹਾ। ਇਹ ਹਮਲਾ ਲੋਕਾਂ ਨੂੰ ਸਮਾਜ ਵਿੱਚ ਪਸਰੀ ਅੰਧਵਿਸ਼ਵਾਸ਼ਾਂ ਦੀ ਧੁੰਦ ਤੋਂ ਪਾਰ ਦੇਖਣ ਲਾਉਣ ਦੇ ਜਨੂੰਨ ਉੱਪਰ ਹਮਲਾ ਹੈ। ਵਾਪਰ ਰਹੇ ਵਰਤਾਰਿਆਂ ਨੂੰ ਤਰਕ ਤੇ ਵਿਗਿਆਨ ਦੀ ਰੌਸ਼ਨੀ ਵਿਚ ਦਿਖਾਉਣ ਤੇ ਪ੍ਰਚਾਰਨ ਦੇ ਅਣਥੱਕ ਉਤਸ਼ਾਹ ਅਤੇ ਪ੍ਰਤੀਬੱਧਤਾ ਉੱਪਰ ਹਮਲਾ ਹੈ।

> "ਮੈਂ ਪੰਜ ਹਜ਼ਾਰ ਸਾਲ ਪੁਰਾਣੀ ਧਾਰਮਿਕ ਪ੍ਰੈਕਟਿਸ ਦੇ ਖਿਲਾਫ ਲੜ ਰਿਹਾ ਹਾਂ। ਮੈਂ ਲੋਕਾਂ ਨੂੰ ਪੁਨਰ-ਵਿਚਾਰ ਲਈ ਕਹਿੰਦਾ ਹਾਂ। ਯੂਰਪੀਅਨ ਕੌਮਾਂ ਨੇ ਚਾਰ ਸੌ ਸਾਲ ਪਹਿਲਾਂ ਇਹ ਕੰਮ ਸ਼ੁਰੂ ਕਰ ਦਿਤਾ ਸੀ, ਤੇ ਅਸੀਂ ਆਜ਼ਾਦੀ ਤੋਂ ਬਾਦ। ਪਰ ਆਜ਼ਾਦ ਸੋਚ ਨੂੰ ਅਜੇ ਬਲ ਨਹੀਂ ਮਿਲਿਆ। ਮੈਂ ਧਾਰਾ ਦੇ ਉਲਟ ਕੰਮ ਕਰ ਰਿਹਾ ਹਾਂ। ਭ੍ਰਿਸ਼ਟਾਚਾਰ ਵਿਰੁੱਧ ਲਹਿਰ ਸਮੇਂ ਅੰਨਾ ਹਜ਼ਾਰੇ ਜੋ ਬੋਲਦਾ ਸੀ ਲੋਕ ਉਹੀ ਸੁਨਣਾ ਚਾਹੁੰਦੇ ਸਨ। ਮੇਰੇ ਕੇਸ ਵਿੱਚ ਗੱਲ ਉਲਟੀ ਹੈ। ਮੈਂ ਜੋ ਬੋਲਦਾ ਹਾਂ, ਲੋਕਾਂ ਨੂੰ ਉਹ ਸੁਨਣਾ ਔਖਾ ਲਗਦਾ ਹੈ। ਕੇਵਲ ਵਿਗਿਆਨਕ ਵਿਚਾਰ ਪ੍ਰਕਿਰਿਆ ਹੀ ਲੋਕਾਂ ਦੇ ਹਿਤ ਵਿੱਚ ਹੈ। ਜਦੋਂ ਕੋਈ ਵਿਗਿਆਨਕ ਢੰਗ ਅਪਨਾ ਲੈਂਦਾ ਹੈ ਤਾਂ ਧਰਮ ਦਾ ਅਲੋਚਕ ਵੀ ਬਣ ਜਾਂਦਾ ਹੈ"।
>
> ਡਾ. ਦਾਭੋਲਕਰ

1 ਨਵੰਬਰ 1945 ਨੂੰ ਜਨਮੇ ਨਰੇਂਦਰ ਦਾਭੋਲਕਰ ਨੇ ਮਿਰਾਜ ਮੈਡੀਕਲ ਕਾਲਜ ਤੋਂ ਐਮ ਬੀ ਬੀ ਐਸ ਦੀ ਡਿਗਰੀ ਹਾਸਲ ਕੀਤੀ। 12 ਸਾਲ ਡਾਕਟਰੀ ਕਰਨ ਪਿਛੋਂ 1980 ਵਿਚ ਉਹ ਸਮਾਜ ਸੇਵਾ ਦੇ ਕੰਮ ਵਿਚ ਸ਼ਾਮਲ ਹੋ ਗਿਆ। ਸਮਾਜਕ ਨਿਆਂ ਲਈ ਕੰਮ ਕਰ ਰਹੇ ਬਾਬਾ ਅਧਵ ਦੇ "ਇਕ ਪਿੰਡ, ਇਕ ਖੂਹ" ਨਾਂ ਦੇ ਅੰਦੋਲਨ ਵਿਚ ਸ਼ਾਮਲ ਹੋ ਗਿਆ।

ਬਾਦ ਵਿਚ ਉਸਨੇ ਆਪਣਾ ਧਿਆਨ ਸਮਾਜ ਵਿਚੋਂ ਅੰਧਵਿਸ਼ਵਾਸ਼ਾਂ ਦੇ ਖਾਤਮੇ ਤੇ ਕੇਂਦਰਤ ਕਰ ਲਿਆ ਅਤੇ 1989 ਵਿਚ ਮਹਾਰਾਸ਼ਟਰਾ ਅੰਧਸ਼ਰਧਾ ਨਿਰਮੂਲਨ ਸਮਿਤੀ ਦੀ ਸਥਾਪਨਾ ਕੀਤੀ। ਸਮਿਤੀ ਵਿਚ ਕੰਮ ਕਰਦਿਆਂ ਜਿਥੇ ਉਸਨੇ ਅਖੌਤੀ ਚਮਤਕਾਰਾਂ ਪਿਛੇ ਕੰਮ ਕਰਦੇ ਵਿਗਿਆਨ ਦੇ ਨਿਯਮਾਂ ਨੂੰ ਆਮ ਲੋਕਾਂ ਅੱਗੇ ਰੱਖਿਆ, ਉਥੇ ਉਸਨੇ ਤਾਂਤਰਿਕਾਂ ਅਤੇ ਸਾਧਾਂ ਨੂੰ ਵੀ ਲੋਕਾਂ ਵਿਚ ਬੇਪਰਦ ਕੀਤਾ। ਅੱਜ ਉਸ ਰਾਜ ਵਿਚ ਤਕਰੀਬਨ 180 ਬ੍ਰਾਂਚਾਂ ਸਰਗਰਮ ਹਨ। ਉਹ ਫੀਰਾ ਦਾ ਉਪ-ਪ੍ਰਧਾਨ ਵੀ ਰਿਹਾ ਅਤੇ ਸੇਨ ਗੁਰੂ ਵਲੋਂ 15 ਅਗਸਤ 1948 ਨੂੰ ਸ਼ੁਰੂ ਕੀਤੇ ਹਫਤਾਵਾਰੀ ਮਰਾਠੀ ਰਸਾਲੇ "ਸਾਧਨਾ" ਦਾ 16 ਸਾਲ ਸੰਪਾਦਕ ਵੀ ਰਿਹਾ। ਉਸਨੇ ਮਹਾਰਾਸ਼ਟਰ ਵਿੱਚ ਜਾਤ ਦੇ ਨਾਂ ਤੇ ਹੁੰਦੇ ਭੇਦਭਾਵ ਖਿਲਾਫ ਚਲਦੇ ਅੰਦੋਲਨਾਂ ਵਿੱਚ ਵੀ ਭਾਗ ਲਿਆ। ਮਰਾਠਵਾੜਾ ਯੂਨੀਵਰਸਿਟੀ ਦਾ ਨਾਂ ਬਾਬਾ ਸਾਹਬ ਅੰਬੇਦਕਰ ਦੇ ਨਾ ਤੇ ਰੱਖਣ ਲਈ ਚਲ ਰਹੇ ਸੰਘਰਸ਼ ਵਿੱਚ ਕੰਮ ਕੀਤਾ। ਉਹ ਕਿੰਨਾ ਪ੍ਰਤੀਬੱਧ ਸੀ ਇਸਦਾ ਪਤਾ ਇਸ ਤੱਥ ਤੋਂ ਲਾਇਆ ਜਾ ਸਕਦਾ ਹੈ ਕਿ ਉਸਨੇ ਕੋਈ 3000 ਤੋਂ ਵੀ ਵਧ ਲੋਕ ਸਭਾਵਾਂ, ਅਤੇ ਜਾਗਰੂਕਤਾ ਦੇ ਪ੍ਰੋਗਰਾਮਾ ਨੂੰ ਸੰਬੋਧਨ ਕੀਤਾ। ਪਿਛਲੇ 15 ਸਾਲਾਂ ਵਿਚ ਉਸਨੇ ਕੋਈ ਦਸ ਹਜ਼ਾਰ ਅਧਿਆਪਕਾਂ ਨੂੰ ਟਰੇਂਡ ਕੀਤਾ । 'ਵਿਗਿਆਨ ਬੋਧ ਵਾਹਿਨੀ' ਨਾ ਦੀ ਇਕ ਚਲਦੀ-ਫਿਰਦੀ ਪ੍ਰਯੋਗਸ਼ਾਲਾ ਮਹਾਰਾਸ਼ਟਰ ਪਿੰਡ-ਪਿੰਡ ਘੁਮ ਕੇ ਕਰਾਮਾਤਾਂ ਪਿਛੇ ਕੰਮ ਕਰਦੇ ਵਿਗਿਆਨ ਨੂੰ ਪਰਦਰਸ਼ਿਤ ਕਰਦੀ। ਸਮਾਜ ਦੀ ਬੇਗਰਜ਼ ਸੇਵਾ ਕਰ ਰਹੇ ਲੋਕਾਂ ਪ੍ਰਤੀ ਸ਼ੁਕਰਗੁਜ਼ਾਰੀ ਵਜੋਂ "ਸਮਾਜਕ ਕ੍ਰਤਦੰਨਿਅਤਾ ਨਿਧੀ" ਨਾਂ ਦਾ ਫੰਡ ਸ਼ੁਰੂ ਕੀਤਾ। ਦਾਭੋਲਕਰ ਸ਼ੁਰੂ ਤੋਂ ਹੀ ਇਸ ਫੰਡ ਦੇ ਸੈਕਟਰੀ ਰਹੇ। ਇਸ ਯੋਜਨਾ ਨਾਲ ਸ਼੍ਰੀ ਰਾਮ

ਲਾਗੂ, ਸਦਾਸ਼ਿਵ ਅਮਰਾਪੁਰਕਰ ਅਤੇ ਨੀਲੂ ਫੂਲੇ ਵਰਗੇ ਫਿਲਮੀ ਕਲਾਕਾਰ ਵੀ ਜੁੜੇ ਰਹੇ ਹਨ। ਇਸ ਫੰਡ ਤਹਿਤ ਪਿਛਲੇ 23 ਸਾਲਾਂ ਤੋਂ 50 ਕਾਰਕੁਨਾਂ ਨੂੰ ਇਕ ਹਜ਼ਾਰ ਰੁਪਏ ਆਨਰੇਰੀਅਮ ਦਿਤਾ ਜਾਂਦਾ ਹੈ। ਨਸ਼ਾ-ਮੁਕਤੀ, ਵਿਗਿਆਨਕ ਖੇਤੀ, ਅਤੇ ਪਿੰਡਾਂ ਵਿਚ ਮੈਡੀਕਲ ਖੇਤਰਾਂ ਵਿਚ ਕੰਮ ਕਰ ਰਹੀਆਂ ਔਰਤਾਂ ਨੂੰ ਟਰੇਨਿੰਗ ਦੇਣ ਲਈ ਕੰਮ ਕਰ ਰਹੀ ਸੰਸਥਾ "ਪਰਿਵਰਤਨ" ਦਾ ਵੀ ਦਾਭੋਲਕਰ ਸੰਸਥਾਪਕ ਸੈਕਟਰੀ ਸੀ। ਉਹ ਕਬੱਡੀ ਦਾ ਕੌਮੀ ਪੱਧਰ ਦਾ ਖਿਡਾਰੀ ਰਿਹਾ ਅਤੇ ਸ਼ਿਵ ਛਤਰਪਤੀ ਯੁਵਾ ਇਨਾਮ ਹਾਸਲ ਕੀਤਾ। ਅਜਿਹੇ ਸਰਗਰਮੀ ਭਰਪੂਰ ਕਾਰਜ ਦੌਰਾਨ ਉਸਦੀ ਕਲਮ ਵੀ ਚਲਦੀ ਰਹੀ ਤਦ ਹੀ ਉਹ ਕੋਈ ਇਕ ਦਰਜਨ ਕਿਤਾਬਾਂ ਲਿਖ ਸਕਿਆ। ਉਸਨੇ ਮਾਰਚ 2013 ਵਿਚ ਜਦੋਂ ਬਾਕੀ ਮਹਾਰਾਸ਼ਟਰ ਸੋਕੇ ਦੀ ਮਾਰ ਝਲ ਰਿਹਾ ਸੀ, ਨਾਗਪੁਰ ਵਿਚ ਹੋਲੀ ਮਨਾਉਣ ਦੇ ਨਾ ਤੇ ਬਾਪੂ ਆਸਾ ਰਾਮ ਤੇ ਉਸਦੇ ਚੇਲਿਆਂ ਵਲੋਂ ਕੋਈ ਪੰਜਾਹ ਹਜ਼ਾਰ ਲਿਟਰ ਪੀਣ ਵਾਲੇ ਪਾਣੀ ਦੀ ਬਰਬਾਦੀ ਕਰਨ ਤੇ ਕਰੜੇ ਹਥੀਂ ਲਿਆ। ਫਲਸਰੂਪ ਇਹ ਗਲ ਦੀ ਮੀਡੀਆ ਵਿਚ ਵੀ ਚਰਚਾ ਹੋਈ। ਗਨੇਸ਼ ਵਿਸਰਜਨ ਤੋਂ ਬਾਦ ਪਾਣੀ ਉੱਪਰ ਰੰਗਾਂ ਤੇ ਪੀ ਓ ਪੀ ਦੀ ਮੋਟੀ ਪਰਤ ਜੰਮ ਜਾਂਦੀ ਜਿਸ ਕਾਰਣ ਵੱਡੇ ਪਧਰ ਤੇ ਮੱਛੀਆਂ ਮਰ ਜਾਂਦੀਆਂ ਸਨ। ਦਾਭੋਲਕਰ ਨੇ ਮਾਮਲਾ ਕੋਰਟ ਵਿੱਚ ਪਹੁੰਚਾਇਆ। ਕੋਰਟ ਦੇ ਫੈਸਲੇ ਨੇ ਗਣੇਸ਼ ਦੀ ਮੂਰਤੀ ਦੇ ਆਕਾਰ, ਪਦਾਰਥਾਂ ਅਤੇ ਰੰਗਾਂ ਬਾਰੇ ਸਖਤ ਦਿਸ਼ਾ ਨਿਰਦੇਸ਼ ਜਾਰੀ ਕੀਤੇ।

ਐਂਟੀ-ਸੁਪਰਸਟੀਸ਼ਨ ਬਿੱਲ - 2003 ਵਿਚ ਜਾਦੂ-ਟੋਣਾ ਅੰਧਸ਼ਰਧਾ ਵਿਰੋਧੀ ਬਿੱਲ ਮਹਾਰਾਸ਼ਟਰ ਅਸੈਂਬਲੀ ਵਿਚ ਪੇਸ਼ ਹੋਇਆ। ਇਹ ਬਿੱਲ ਡਾ. ਨਰੇਂਦਰ ਦਭੋਲਕਰ ਵਲੋਂ ਤਿਆਰ ਕੀਤਾ ਗਿਆ ਸੀ। ਅੰਧਵਿਸ਼ਵਾਸ਼ ਦੀ ਵਿਆਖਿਆ ਦੇ ਬਹਾਨੇ ਸ਼ਿਵ ਸੈਨਾ ਅਤੇ ਬੀ ਜੇ ਪੀ ਨੇ ਬਿੱਲ ਦਾ ਸਖਤ ਵਿਰੋਧ ਕੀਤਾ। ਫਿਰ 2005 ਵਿਚ ਇਕ ਨਵਾਂ ਬਿਲ ਲਿਆਂਦਾ ਗਿਆ ਜੋ ਕੁੱਝ ਤਬਦੀਲੀਆਂ ਤੋਂ ਬਾਦ ਪਾਸ ਹੋ ਗਿਆ। ਪਰ ਵਿਧਾਨ ਪ੍ਰੀਸ਼ਦ ਵਿੱਚ ਅਟਕ ਗਿਆ। 2010 ਤੋਂ ਦਭੋਲਕਰ ਇਸ ਬਿੱਲ ਨੂੰ ਪਾਸ ਕਰਾਉਣ ਲਈ ਫਿਰ ਤੋਂ ਯਤਨਸ਼ੀਲ ਸੀ। ਦਾਭੋਲਕਰ ਕਿਹਾ ਕਰਦਾ ਸੀ ਕਿ 1829 ਵਿਚ ਲਾਰਡ ਬੈਂਟਿੰਕ ਨੇ ਸਤੀ ਪ੍ਰਥਾ ਵਿਰੁੱਧ ਕਨੂੰਨ ਬਣਾਇਆ ਤਾਂ ਉਸਦਾ ਕਰੜਾ ਵਿਰੋਧ ਹੋਇਆ। ਲਾਰਡ ਬੈਂਟਿੰਕ ਨੇ ਕਿਹਾ ਕਿ ਅੱਖਾਂ ਸਾਹਮਣੇ ਇਕ ਔਰਤ ਨੂੰ ਜ਼ਿੰਦਾ ਜਲਾਇਆ ਜਾ ਰਿਹਾ ਹੋਵੇ ਤੇ ਅਸੀਂ ਕੋਈ ਦਖਲ ਨਾ ਦੇਈਏ ਇਸਦਾ ਮਤਲਬ ਅਸੀਂ ਰਾਜ ਕਰਨ ਦੇ ਕਾਬਲ ਨਹੀਂ। ਭੂਤ-ਪ੍ਰੇਤ ਦੇ ਨਾਂ ਤੇ ਕਿਸੇ ਨੂੰ ਬੁਰੀ ਤਰਾਂ ਕੁੱਟਿਆ ਮਾਰਿਆ ਜਾ ਰਿਹਾ ਹੋਵੇ, ਧਰਮ ਦੇ ਨਾਂ ਤੇ ਕਿਸੇ ਮਨੁੱਖ ਦੀ ਬਲੀ ਲਈ ਜਾ ਰਹੀ ਹੋਵੇ ਤੇ ਸਾਡੇ ਸ਼ਾਸ਼ਕ ਅੱਖਾਂ ਮੀਚ ਕੇ ਬੈਠੇ ਰਹਿਣ ਤਾਂ ਕੀ ਸਾਡੇ ਨੇਤਾ ਨਲਾਇਕ ਨਹੀਂ ਹਨ?

ਉਸਦੀ ਮੌਤ ਤੇ ਵੱਖ-ਵੱਖ ਸ਼ਖਸ਼ੀਅਤਾਂ ਅਤੇ ਅਖਬਾਰਾਂ ਨੇ ਲੇਖ ਅਤੇ ਸੰਪਾਦਕੀਆਂ ਲਿਖੀਆਂ ਹਨ।

ਮਦਰਾਸ ਕ੍ਰਿਸਚੀਅਨ ਕਾਲਜ ਦੇ ਰਿਟ. ਪ੍ਰੋ. ਪੀ. ਦਯਾਨੰਦਨ ਲਿਖਦੇ ਹਨ-"ਦਾਭੋਲਕਰ ਉਨ੍ਹਾਂ ਹਿੰਮਤੀ ਚਿੰਤਕਾਂ ਵਿਚੋਂ ਸੀ ਜੋ ਮਨੁਖੀ ਜ਼ਿੰਦਗੀ ਨੂੰ ਵੱਡੇ ਅਰਥ ਦੇਣ ਦੀ ਪ੍ਰੰਪਰਾ ਨਾਲ ਖੜਦੇ ਹਨ। ਉਹ ਉਨ੍ਹਾਂ ਤਰਕਸ਼ੀਲਾਂ ਵਿਚੋਂ ਸੀ ਜੋ ਕਹਿੰਦੇ ਹਨ ਕਿ ਸਾਡੇ ਕੋਲ ਉਨ੍ਹਾਂ ਸਾਰੇ ਸੁਆਲਾਂ ਦੇ ਜੁਆਬ ਨਹੀਂ ਜੋ ਇਕ ਇਨਸਾਨ ਪੁੱਛ ਸਕਦਾ ਹੈ। ਪਰ ਜਿਨ੍ਹਾਂ ਸੁਆਲਾਂ ਦੇ ਸੌਖੇ ਅਤੇ ਸਾਦੇ ਜੁਆਬ ਮੌਜੂਦ ਹਨ, ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਇਹ ਸਾਰਿਆਂ ਨਾਲ ਸਾਂਝੇ ਕਰੀਏ ਤੇ ਸਮਝਾਈਏ। ਨਹੀਂ ਤਾਂ ਇਹ ਹੋਵੇਗਾ ਕਿ ਸੌਖੀ ਤਰ੍ਹਾਂ ਸਮਝ ਆਉਣਯੋਗ ਵਰਤਾਰੇ ਵੀ ਭੇਦਭਰੇ ਤੇ ਕਰਾਮਾਤਾਂ ਬਣ ਜਾਣਗੇ ਤੇ ਨਾਲ ਹੀ ਸ਼ੋਸ਼ਣ ਦੇ ਤਾਕਤਵਰ ਹਥਿਆਰ ਵੀ। ਅੰਧਵਿਸ਼ਵਾਸ਼ਾਂ ਦੀ ਨੀਂਹ ਉੱਪਰ ਅਜਿਹੀਆਂ ਸੰਸਥਾਵਾਂ ਉੱਭਰ ਆਈਆਂ ਹਨ ਜੋ ਨਾ ਸਿਰਫ ਲੁੱਟ ਕਰ ਰਹੀਆਂ ਹਨ ਸਗੋਂ ਇਨਸਾਨ ਨੂੰ ਡਰ ਅਤੇ ਨਿਰਾਸ਼ਾ ਦੀ ਖਾਈ ਵਿੱਚ ਵੀ ਸੁੱਟ ਦਿੰਦੀਆਂ ਹਨ"।

ਵਕੀਲ ਸ਼੍ਰੀਧਰ ਪ੍ਰਭੂ ਦਾ ਕਹਿਣਾ ਹੈ , "ਦਾਭੋਲਕਰ ਦਾ ਜਾਣਾ ਵਿਗਿਆਨਕ ਤੇ ਆਜ਼ਾਦ ਸੋਚਣੀ ਲਈ ਵੱਡਾ ਘਾਟਾ ਹੈ। ਉਹ ਭਵਿੱਖ ਵਿੱਚ ਕਰਨ ਵਾਲੇ ਕੰਮਾਂ ਪ੍ਰਤੀ ਏਨਾ ਉਤਸ਼ਾਹ ਵਿਚ ਹੁੰਦਾ ਕਿ ਉਸ ਨਾਲ ਗੱਲ ਕਰਕੇ ਲਗਦਾ ਜਿਵੇਂ ਕੋਈ ਨੌਜਵਾਨ ਆਪਣੇ ਭਵਿੱਖੀ ਸੁਪਨਿਆਂ ਬਾਰੇ ਗੱਲਾਂ ਕਰ ਰਿਹਾ ਹੋਵੇ। ਅੰਧਵਿਸ਼ਵਾਸ਼ਾਂ ਵਿਰੁੱਧ ਕਨੂੰਨ ਨੂੰ ਇਕ ਹਥਿਆਰ ਵਾਂਗ ਵਰਤਣ ਪ੍ਰਤੀ ਉਸ ਦੀ ਸੰਜੀਦਗੀ ਸਾਡੇ ਦਿਲਾਂ ਵਿਚ ਤਾਜ਼ਾ ਰਹੇਗੀ"।

ਇੰਟਰਨੈਸ਼ਨਲ ਹਿਊਮਨਿਸਟ ਯੂਨੀਅਨ ਦੇ ਡਾਇਰੈਕਟਰ ਬਾਬੂ ਗੋਗਨੈਨੀ- "ਕਤਲ ਹੀ ਜਿਨ੍ਹਾਂ ਲੋਕਾਂ ਦੀ ਦਲੀਲ ਹੈ ਉਨ੍ਹਾਂ ਨੇ ਦਾਭੋਲਕਰ ਵਰਗੇ ਨੇਕ ਤੇ ਮਹਾਨ ਬੰਦੇ ਨੂੰ ਖੋਹ ਲਿਆ ਹੈ। ਦਾਭੋਲਕਰ ਜੋ ਸੈਂਕੜਿਆਂ ਦਾ ਪ੍ਰੇਰਨਾ ਸ੍ਰੋਤ ਸੀ। ਇਥੋਂ ਇਹ ਵੀ ਪਤਾ ਲਗਦਾ ਹੈ ਕਿ ਤਰਕਹੀਣ ਤਾਕਤਾਂ ਲਈ ਉਹ ਕਿੰਨਾ ਵੱਡਾ ਖਤਰਾ ਸੀ। ਏਨੀ ਵੱਡੀ ਸੱਟ ਨੂੰ ਸਹਿਣਯੋਗ ਹੋਣ ਲਈ ਸਮਾਂ ਤਾਂ ਲਗੇਗਾ ਹੀ"।

ਪੰਜਾਬੀ ਟ੍ਰਿਬਿਊਨ ਨੇ ਸੰਪਾਦਕੀ ਵਿਚ ਲਿਖਿਆ ਹੈ, "...ਉਹ ਮਹਾਰਾਸ਼ਟਰਾ ਦਾ ਅਬਰਾਹਮ ਕਾਵੂਰ ਸੀ ਜੋ ਵਿਦਾ ਹੋਣ ਤੋਂ ਬਾਦ ਵੀ ਚੇਤਨਾ ਦਾ ਲਟ-ਲਟ ਬਲਦਾ ਚਿਰਾਗ ਸਮਝਿਆ ਜਾਂਦਾ ਹੈ। ...ਡਾਬੋਲਕਰ ਨੂੰ ਮਾਰਣ ਨਾਲ ਸਗੋਂ ਤਰਕਸ਼ੀਲ ਲਹਿਰ ਨੂੰ ਹੋਰ ਹੁੰਗਾਰਾ ਮਿਲਿਆ ਹੈ। ...ਦੁੱਖ ਦੀ ਗੱਲ ਹੈ ਕਿ ਜਿਨ੍ਹਾਂ ਦੇ ਆਪਣੇ ਘਰ ਬੇਚਿਰਾਗ ਹਨ, ਉਹ ਬੱਚਿਆਂ ਦਾ ਪੇਟ ਕੱਟਕੇ ਮੜ੍ਹੀਆਂ ਮਸਾਣਾ ਤੇ ਧੂਪ-ਬੱਤੀ ਕਰਦੇ ਹਨ। ਲੋਕਾਂ ਨੂੰ ਅਜਿਹੀ ਦਲਦਲ ਚੋਂ ਬਾਹਰ ਕੱਢਣ ਲਈ ਡਾਬੋਲਕਰ ਦੀ ਸੋਚ ਤੇ ਪਹਿਰਾ ਦੇਣ ਦੀ ਲੋੜ ਹੈ"।

ਉੜੀਸਾ ਰੈਸ਼ਨੇਲਿਸਟ ਸੋਸਾਇਟੀ ਦੇ ਪ੍ਰਧਾਨ ਪੀ. ਕੇ. ਰਾਠ ਲਿਖਦੇ ਹਨ, "ਲੜਾਈ ਜਾਰੀ ਹੈ। ਉਹ ਉਸ ਨੂੰ ਜੰਤਰਾਂ-ਮੰਤਰਾਂ ਨਾਲ ਖਤਮ ਨਹੀਂ ਕਰ ਸਕੇ ਤਾਂ ਗੋਲੀਆਂ ਚਲਾ ਦਿਤੀਆਂ। ਤੇਰੀ ਕੁਰਬਾਨੀ ਹੋਰ ਦਾਭੋਲਕਰ ਪੈਦਾ ਕਰੇਗੀ। ਇਸ ਲੜਾਈ ਨੂੰ ਹੋਰ ਤੇਜ਼ ਤੇ ਤਿੱਖਾ ਕੀਤਾ ਜਾਵੇਗਾ"।

98555-30721

# ਵਿਨੀਤਾ ਨੇ 'ਪਤੀ' ਬਣੇ 'ਜਿੰਨ' ਤੋਂ ਕਿਵੇਂ ਛੁਡਾਇਆ ਖਹਿੜਾ?

**ਸਤਨਾਮ-ਨੀਰਜ ਦਾਉਂ**

21ਵੀਂ ਸਦੀ ਆ ਚੁੱਕੀ ਹੈ ਜਿਸ ਨੂੰ ਵਿਗਿਆਨ ਦੀ ਸਦੀ ਵੀ ਕਿਹਾ ਜਾਂਦਾ ਹੈ। ਇਹ ਮੰਨਿਆ ਜਾਂਦਾ ਸੀ ਕਿ ਜਿਵੇਂ-ਜਿਵੇਂ ਵਿਗਿਆਨ ਦਾ ਚਾਨਣ ਵਧੇਗਾ, ਅੰਧਵਿਸ਼ਵਾਸ, ਭੂਤ ਪ੍ਰੇਤਾਂ ਦਾ ਆਉਣਾ, ਓਪਰੀਆਂ ਕਸਰਾਂ ਦਾ ਹੋਣਾ ਆਦਿ ਗੱਲਾਂ ਖਤਮ ਹੁੰਦੀਆਂ ਜਾਣਗੀਆਂ ਪ੍ਰੰਤੂ ਵੇਖਣ ਵਿੱਚ ਆਇਆ ਹੈ ਕਿ ਅਜੇ ਵੀ ਇਸ ਕਿਸਮ ਦਾ ਵਰਤਾਰਾ ਚਾਲੂ ਹੈ। ਅਜਿਹਾ ਹੀ ਇੱਕ ਕੇਸ ਹਿਮਾਚਲ ਪ੍ਰਦੇਸ਼ ਤੋਂ ਸਾਡੇ ਕੋਲ ਆਇਆ। ਵਿਨੀਤਾ (ਬਦਲਿਆ ਨਾਂ) ਜੋ ਲਗਭਗ 32 ਕੁ ਸਾਲਾਂ ਦੀ ਸ਼ਾਦੀਸ਼ੁਦਾ ਇਸਤਰੀ ਸੀ ਅਤੇ ਦੋ ਬੱਚਿਆਂ ਦੀ ਮਾਂ ਸੀ, ਆਪਣੇ ਭਰਾ ਨਾਲ ਸਾਡੇ ਘਰ ਆਈ। ਉਸ ਦੇ ਵਿਆਹ ਨੂੰ 14 ਸਾਲ ਹੋ ਚੁੱਕੇ ਸਨ ਅਤੇ ਲਗਭਗ 10-12 ਸਾਲ ਤੋਂ ਉਹ ਅਖੌਤੀ ਜਿੰਨ ਦੇ ਕਬਜ਼ੇ ਵਿੱਚ ਸੀ। ਵੇਖਣ ਨੂੰ ਉਹ ਬਿਮਾਰ ਜਾਪਦੀ ਸੀ। ਗੱਲ ਕਰਦੇ ਕਰਦੇ ਉਸ ਦਾ ਸਾਂਹ ਚੜ੍ਹ ਜਾਂਦਾ ਸੀ ਤੇ ਅਗਲੇ 10-15 ਮਿੰਟਾਂ ਲਈ ਉਹ ਉਸੇ ਅਵਸਥਾ ਵਿੱਚ ਰਹਿੰਦੀ ਸੀ। ਇਸ ਦੌਰਾਨ ਉਸ ਨੂੰ ਗਲੇ ਵਿੱਚ ਘੁਟਣ ਮਹਿਸੂਸ ਹੁੰਦੀ ਤੇ ਉਹ ਬੇਹੋਸ਼ ਹੋ ਕੇ ਡਿੱਗ ਜਾਂਦੀ। ਉਹ ਵਾਰ-ਵਾਰ ਇਹ ਕਹਿੰਦੀ ਕਿ ਡਾਕਟਰਾਂ ਕੋਲ ਉਸਦਾ ਇਲਾਜ ਨਹੀਂ ਹੋਣਾ। ਉਸ ਦੇ ਭਰਾ ਦਾ ਮੱਤ ਸੀ ਕਿ ਇਸ ਵਿੱਚ ਕੋਈ ਜਿੰਨ ਆਉਂਦਾ ਹੈ ਜੋ ਇਸ ਨਾਲ ਰਾਤ ਨੂੰ ਵੀ ਸੰਭੋਗ ਕਰਦਾ ਹੈ। ਵਿਨੀਤਾ ਜਿੰਨ ਨਾਲ ਆਪਣੇ ਸਾਰੇ ਦੁੱਖ-ਸੁੱਖ ਸਾਂਝੇ ਕਰਦੀ ਸੀ ਜੋ ਉਹ ਆਪਣੇ ਪਤੀ ਨਾਲ ਕਰਨਾ ਚਾਹੁੰਦੀ ਸੀ। ਉਹ ਬਹੁਤ ਕਮਜ਼ੋਰ ਹੋ ਚੁੱਕੀ ਸੀ। ਸਾਂਹ ਚੜ੍ਹਨ ਦੇ ਇਲਾਜ ਲਈ ਉਹ ਪੀਜੀਆਈ ਵੀ ਗਈ ਸੀ। ਜਿੱਥੇ ਡਾਕਟਰਾਂ ਨੇ ਉਸ ਨੂੰ ਮਨੋਵਿਗਿਆਨ ਦੇ ਡਾਕਟਰ ਕੋਲ ਰੈਫਰ ਕਰ ਦਿੱਤਾ ਸੀ।

**ਕਾਰਨ ਕੀ ਸੀ ?** ਉਸ ਨਾਲ ਇਕੱਲੇ ਤੌਰ ਤੇ ਗੱਲਬਾਤ ਕਰਨ ਉਪਰੰਤ ਜਾਣਿਆ ਕਿ ਜਦੋਂ ਉਹ ਵਿਆਹ ਉਪਰੰਤ ਆਪਣੇ ਸਹੁਰੇ ਘਰ ਆਈ, ਵਿਆਹ ਤੋਂ ਪਹਿਲਾਂ ਉਸ ਦੀਆਂ ਜੋ ਸਧਰਾਂ, ਸੁਪਨੇ ਜਾਂ ਤਾਂਘਾਂ ਸਨ, ਉਥੋਂ ਦਾ ਮਾਹੌਲ ਮੁਕੰਮਲ ਤੌਰ ਤੇ ਉਲਟ ਹੋਣ





ਕਾਰਨ ਪੂਰੀਆਂ ਨਾ ਹੋ ਸਕੀਆਂ। ਸੱਸ ਦਾਜ ਦੇ ਤਾਹਨੇ ਮਿਹਣੇ ਦਿੰਦੀ, ਪਤੀ ਜੋ ਕਿ ਬੇਰੁਜ਼ਗਾਰ ਡਰਾਇੰਗ ਮਾਸਟਰ ਸੀ, ਦਾ ਵਤੀਰਾ ਵੀ ਉਸ ਨਾਲ ਠੀਕ ਨਹੀਂ ਸੀ। ਆਰਥਿਕ ਹਾਲਤ ਕਮਜ਼ੋਰ ਹੋਣ ਕਾਰਨ ਆਪਣੇ ਗੁਜ਼ਾਰੇ ਲਈ ਪਸ਼ੂ ਰੱਖਣ ਦੀ ਕੋਸ਼ਿਸ਼ ਵੀ ਕੀਤੀ। ਵਿਨੀਤਾ ਨੇ ਬਰਫ਼ ਲੱਦੇ ਪਹਾੜਾਂ ਵਿੱਚੋਂ ਨੰਗੇ ਪੈਰੀ ਪਸ਼ੂਆਂ ਲਈ ਘਾਹ ਦੇ ਇੰਤਜ਼ਾਮ ਦਾ ਕੰਮ ਵੀ ਕੀਤਾ। ਉਸ ਦਾ ਪੇਕਾ ਪਰਿਵਾਰ 70 ਕਿਲੋਮੀਟਰ ਦੇ ਫਾਸਲੇ ਤੇ ਸੀ ਪਰ ਸਹੁਰੇ ਪਰਵਾਰ ਵੱਲੋਂ ਉਸ ਨੂੰ ਅੱਧ ਰਸਤੇ ਦਾ ਬੱਸ ਕਿਰਾਇਆ ਹੀ ਦਿੱਤਾ ਜਾਂਦਾ। ਇਸ ਦੌਰਾਨ ਉਹ ਅੱਧੇ ਰਸਤੇ ਪੈਦਲ ਹੀ ਜਾਂਦੀ ਸੀ। ਬਹੁਤ ਵਾਰ ਤਾਂਤਰਿਕ ਬਣੇ ਦਿਉਰ ਨੇ ਉਸ ਦਾ ਸਰੀਰਕ ਸ਼ੋਸ਼ਣ ਕਰਨ ਦੀ ਕੋਸ਼ਿਸ਼ ਵੀ ਕੀਤੀ। ਕਮਾਲ ਦੀ ਗੱਲ ਤਾਂ ਇਹ ਸੀ ਕਿ ਉਸ ਦੇ ਬਾਕੀ ਸਹੁਰਾ ਪਰਿਵਾਰ ਨੇ ਵੀ ਇਸਦੀ ਵਿਰੋਧਤਾ ਨਾ ਕੀਤੀ।

ਇਨ੍ਹਾਂ ਸਾਰੀਆਂ ਘਟਨਾਵਾਂ ਦਾ ਅਸਰ ਉਸ ਉੱਤੇ ਸਰੀਰਕ ਅਤੇ ਮਾਨਸਿਕ ਤੌਰ ਤੇ ਹੋਇਆ ਕਿਉਂਕਿ ਇਹ ਔਰਤ ਹਿਮਾਚਲ ਪ੍ਰਦੇਸ਼ ਦੀ ਵਾਸੀ ਸੀ ਜਿੱਥੇ ਦੇਵੀ-ਦੇਵਤਿਆਂ ਨੂੰ ਮੰਨਣ ਦਾ ਚੱਲਣ ਕੁੱਝ ਜ਼ਿਆਦਾ ਹੀ ਹੈ। ਇਸ ਸੰਬੰਧੀ ਉਸ ਦੇ ਅਚੇਤ ਮਨ ਵਿੱਚ ਆਪਣੇ ਨਾਲ ਹੋ ਰਹੀਆਂ ਵਧੀਕੀਆਂ ਦੇ ਇਕੱਠੇ ਹੋਣ ਕਰਕੇ ਦੇਵੀ-ਦੇਵਤਿਆਂ, ਜਿੰਨ ਭੂਤਾਂ ਆਦਿ ਬਾਰੇ ਉਸ ਦੀ ਮਾਨਤਾ ਹੋਣ ਕਾਰਨ ਅਜਿਹਾ ਵਾਪਰਿਆ ਕਿ ਉਸਦੇ ਸੁਪਨੇ ਤੇ ਸੋਚਾਂ ਵਿੱਚ ਇੱਕ ਜਿੰਨ ਆਉਣ ਲੱਗ ਪਿਆ। ਜਿਸ ਨਾਲ ਉਹ ਆਪਣੀਆਂ ਸਾਰੀਆਂ ਘਰੇਲੂ ਔਕੜਾਂ ਸਾਂਝੀਆਂ ਕਰਦੀ ਤਾਂ ਉਸ ਨੂੰ ਕੁੱਝ ਰਾਹਤ ਮਿਲਦੀ। ਸੈਕਸ ਪੱਖੋਂ ਵੀ ਉਹ ਘਰ ਵਾਲੇ ਦੇ ਰੁੱਖੇ ਵਤੀਰੇ ਕਾਰਨ ਸੰਤੁਸ਼ਟ ਨਹੀਂ ਸੀ। ਇਸ ਲਈ ਸੈਕਸ ਦੀ ਲੋੜ ਵੀ ਉਹ ਜਿੰਨ ਹੀ

ਪੂਰੀ ਕਰਨ ਲੱਗ ਪਿਆ। ਇਹ ਵਰਤਾਰਾ ਕਾਫੀ ਸਮਾਂ ਚੱਲਣ ਕਾਰਨ ਮਾਨਸਿਕ ਬਿਮਾਰੀ ਦੇ ਨਾਲ-ਨਾਲ ਸਰੀਰਕ ਬਿਮਾਰੀਆਂ ਜਿਵੇਂ: ਟੀ.ਵੀ., ਪੀਲੀਆ, ਗੁਪਤ ਅੰਗਾਂ ਅਤੇ ਅੱਖਾਂ ਦੀਆਂ ਬਿਮਾਰੀਆਂ ਨੇ ਆਪਣੇ ਲੱਛਣ ਵਿਖਾਉਣੇ ਅਰੰਭ ਕਰ ਦਿੱਤੇ। ਇਸ ਹਾਲਤ ਵਿੱਚ ਜਦੋਂ ਉਹ ਆਪਣੇ ਇੱਕ ਭਰਾ ਰਾਹੀਂ ਜੋ ਸਾਡੇ ਤੋਂ ਜਾਣੂ ਸੀ, ਸਾਡੇ ਸੰਪਰਕ ਵਿੱਚ ਆਈ ਤਾਂ ਉਸ ਨਾਲ ਕੀਤੀ ਗੱਲਬਾਤ ਤੋਂ ਬਾਅਦ ਇਹ ਸਿੱਟਾ ਨਿਕਲਿਆ ਕਿ ਉਹ ਮਾਨਸਿਕ ਤੌਰ ਤੇ ਬਿਮਾਰ ਹੈ। ਸਰੀਰਕ ਬਿਮਾਰੀ ਦੇ ਲੱਛਣ ਤਾਂ ਕੇਵਲ ਉਸ ਦੀ ਲੰਮੇ ਸਮੇਂ ਦੀ ਸੋਚ ਤੋਂ ਬਾਅਦ ਉਭਰਨੇ ਅਰੰਭ ਹੋਏ ਹਨ।

ਕਿਉਂਕਿ ਵਿਨੀਤਾ ਤਿੰਨ ਭਰਾਵਾਂ ਦੀ ਇਕੱਲੀ ਲਾਡਲੀ ਭੈਣ ਸੀ। ਪੇਕਾ ਪਰਿਵਾਰ ਆਰਥਕ ਪੱਖੋਂ ਮਜ਼ਬੂਤ ਸੀ। ਉਹ ਭਾਵੇਂ ਹੋਰ ਪੜ੍ਹਨਾ ਚਾਹੁੰਦੀ ਸੀ ਪਰ ਸਮਾਜਿਕ ਰੂੜੀਵਾਦੀ ਰਸਮਾਂ ਰਿਵਾਜਾਂ ਕਾਰਨ ਉਸ ਨੂੰ ਪੜ੍ਹਨ ਨਹੀਂ ਦਿੱਤਾ ਗਿਆ ਸਗੋਂ ਛੋਟੀ ਉਮਰ ਵਿੱਚ ਹੀ ਉਸਦਾ ਵਿਆਹ ਕਰ ਦਿੱਤਾ ਗਿਆ। ਵਿਆਹ ਦੀਆਂ ਰਸਮਾਂ ਕਰਨ ਉਪਰੰਤ ਜਦੋਂ ਉਸਦੀ ਡੋਲੀ ਤੋਰੀ ਗਈ ਤਾਂ ਮਾਪਿਆਂ ਵੱਲੋਂ ਇਹ ਕਿਹਾ ਗਿਆ ਕਿ ਹੁਣ ਤੇਰਾ ਅਸਲੀ ਘਰ ਸਹੁਰਾ ਪਰਿਵਾਰ ਹੈ। ਅਸੀਂ ਐਥੋਂ ਤੇਰੀ ਡੋਲੀ ਤੋਰ ਰਹੇ ਹਾਂ, ਹੁਣ ਤੇਰੀ ਉਥੋਂ ਅਰਥੀ ਹੀ ਉਠੇਗੀ। ਸਾਡੇ ਵੱਲ ਝਾਕ ਨਾ ਰੱਖੀਂ। ਜਦੋਂਕਿ ਲੜਕੀ ਦੇ ਮਨ ਵਿੱਚ ਮਾਪਿਆਂ ਦਾ ਆਰਥਕ ਪੱਖੋਂ ਮਜਬੂਤ ਹੋਣਾ ਅਤੇ ਤਿੰਨ ਭਰਾਵਾਂ ਦੀ ਭੈਣ ਹੋਣਾ ਇਹ ਵਿਸ਼ਵਾਸ ਪੈਦਾ ਕਰਦਾ ਸੀ ਕਿ ਉਹ ਹਰ ਸਮੇਂ ਉਸਦੀ ਮਦਦ ਕਰਨਗੇ। ਇਸਤੋਂ ਉਪਰੰਤ ਵੀ ਮਾਪਿਆਂ ਵੱਲੋਂ ਉਸ ਦੀ ਜਿਆਦਾ ਮਦਦ ਨਾ ਕਰਨ ਕਰਕੇ, ਸਹੁਰਾ ਪਰਿਵਾਰ ਦੀ ਆਰਥਿਕ ਹਾਲਤ ਠੀਕ ਨਾ ਹੋਣ ਕਰਕੇ, ਪਤੀ ਦੇ ਬੇਰੁਜ਼ਗਾਰ ਹੋਣ ਕਰਕੇ, ਸੱਸ ਵੱਲੋਂ ਦਾਜ ਘੱਟ ਦੇਣ ਦੇ ਤਾਅਨੇ-ਮਿਹਣੇ ਦਿੱਤੇ ਜਾਣ ਕਾਰਨ ਉਸਦੀ ਕਮਜ਼ੋਰ ਮਾਨਸਿਕਤਾ ਉੱਤੇ ਇੰਨ੍ਹਾਂ ਗੱਲਾਂ ਦਾ ਅਸਰ ਹੋਣਾ ਸ਼ੁਰੂ ਹੋ ਗਿਆ ਕਿਉਂਕਿ ਉਹ ਹਰ ਸਮੇਂ ਸੋਚਦੀ ਰਹਿੰਦੀ ਸੀ ਕਿ ਮੇਰਾ ਹੁਣ ਕੀ ਬਣੇਗਾ। ਇੰਨ੍ਹਾਂ ਸੋਚਾਂ ਵਿੱਚੋਂ ਹੀ ਅਚੇਤ ਮਨ ਨੇ ਜਿੰਨ ਪੈਦਾ ਕੀਤਾ ਜੋ ਉਸ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰ ਰਿਹਾ ਸੀ। ਉਸ ਦੀਆਂ ਚਿੰਤਾਵਾਂ ਦਾ ਕੋਈ ਸਾਰਥਕ ਹੱਲ ਨਾ ਨਿਕਲਣ ਕਾਰਨ ਸਰੀਰਕ ਬਿਮਾਰੀਆਂ ਵੀ ਹੋਣੀਆਂ ਆਰੰਭ ਹੋ ਗਈਆਂ ਸਨ। ਇਨ੍ਹਾਂ ਸਾਰੇ ਰਲਵੇਂ ਕਾਰਨਾਂ ਕਰਕੇ ਵਿਨੀਤਾ ਦੀ ਇਹ ਹਾਲਤ ਹੋ ਗਈ ਸੀ।

**ਇਲਾਜ :** ਜਦੋਂ ਅਸੀਂ ਪਤੀ-ਪਤਨੀ ਨੇ ਵਿਨੀਤਾ ਨਾਲ ਡੂੰਘਾਈ ਨਾਲ ਗੱਲਬਾਤ ਕੀਤੀ ਤਾਂ ਇਹ ਸਿੱਧ ਹੋ ਗਿਆ ਕਿ ਸਰੀਰਕ ਬਿਮਾਰੀਆਂ ਦੇ ਲੱਛਣ ਜੋ ਦਿਖਾਈ ਦਿੰਦੇ ਹਨ, ਅਸਲ ਵਿੱਚ ਉਨ੍ਹਾਂ ਦਾ ਕਾਰਨ ਉਸਦੀ ਮਾਨਸਿਕ ਬਿਮਾਰੀ ਹੈ। ਇਸਨੂੰ ਮੁੱਖ ਰੱਖ ਕੇ ਅਤੇ ਉਸ ਵੱਲੋਂ ਦੱਸੀ ਆਪਣੀ ਪਿਛਲੀ ਸਾਰੀ ਕਹਾਣੀ ਦੇ ਆਧਾਰ ਤੇ ਉਸ ਨਾਲ ਤਿੰਨ ਚਾਰ ਮੀਟਿੰਗਾਂ ਵਿੱਚ ਕਾਊਂਸਲਿੰਗ ਅਤੇ ਦੋ ਚਾਰ ਵਾਰ ਸੰਮੋਹਣ ਨੀਂਦ ਵਿੱਚ ਲਿਜਾ ਕੇ ਉਸਨੂੰ ਹਾਂ ਪੱਖੀ ਸੁਝਾਅ ਦਿੱਤੇ ਗਏ ਅਤੇ ਉਸਦਾ ਹੌਂਸਲਾ ਜੋ ਢਹਿ ਢੇਰੀ ਹੋ ਚੁੱਕਾ ਸੀ, ਨੂੰ ਮੁੜ ਖੜ੍ਹਾ ਕੀਤਾ ਗਿਆ ਅਤੇ ਨਾਲ ਹੀ ਉਸਨੂੰ ਕੋਈ ਨਾ ਕੋਈ ਕੰਮ ਕਰਨ ਦਾ ਰੁਝੇਵਾਂ ਵੀ ਬਣਾਉਣ ਲਈ ਸੁਝਾਅ ਦਿੱਤਾ ਗਿਆ। ਹਾਲਾਂਕਿ ਉਹ ਜ਼ਿਆਦਾ ਪੜ੍ਹੀ ਲਿਖੀ ਨਹੀਂ ਸੀ, ਫਿਰ ਵੀ ਉਸ ਨੇ ਸਾਡੇ ਵੱਲੋਂ ਕਾਊਂਸਲਿੰਗ ਰਾਹੀਂ ਸਮਝਾਈਆਂ ਗਈਆਂ ਗੱਲਾਂ ਨੂੰ ਛੇਤੀ ਅਮਲ ਵਿੱਚ ਲਿਆਉਣਾ ਸ਼ੁਰੂ ਕਰ ਦਿੱਤਾ। ਅੱਜ ਉਹ ਆਪਣੇ ਪਿੰਡ ਵਿੱਚ ਕੱਪੜਿਆਂ ਦਾ ਦੁਕਾਨ ਕਰਕੇ ਪੈਰਾਂ ਤੇ ਖੜ੍ਹੀ ਹੋ ਗਈ ਹੈ ਅਤੇ ਉਹ ਆਪਣੇ ਪਰਿਵਾਰ ਵਿੱਚ ਹੁਣ ਪੂਰੀ ਤਰ੍ਹਾਂ ਖੁਸ਼ ਹੈ। ਪਤੀ ਦਾ ਵਤੀਰਾ ਵੀ ਪਹਿਲਾਂ ਨਾਲੋਂ ਜਿਆਦਾ ਹਾਂ ਪੱਖੀ ਹੋ ਗਿਆ। ਅਸੀਂ ਦੋਵਾਂ ਪਤੀ-ਪਤਨੀ ਨੇ ਮਿਲਕੇ ਇਸ ਕੇਸ ਨੂੰ ਹੱਲ ਕੀਤਾ। ਵਿਨੀਤਾ ਫੋਨ ਰਾਹੀਂ ਸਾਡੇ ਨਾਲ ਹੁਣ ਵੀ ਜੁੜੀ ਹੋਈ ਹੈ। ਮੇਰੀ ਪਤਨੀ ਨਾਲ ਉਹ ਭਵਿੱਖ ਸੰਬੰਧੀ ਸਲਾਹ ਮਸ਼ਵਰਾ ਵੀ ਕਰਦੀ ਹੈ। ਅਸੀਂ ਉਸ ਨੂੰ ਤਰਕਸ਼ੀਲ ਸਾਹਿਤ ਨਾਲ ਜੋੜਨ ਦੀਆਂ ਕੋਸ਼ਿਸ਼ਾਂ ਕਰ ਰਹੇ ਹਾਂ।

93563-37796

ਸੂਚਨਾ : ਡਾ. ਨਰਿੰਦਰ ਦਭੋਲਕਰ ਦੀ ਫਿਰਕੂ ਤੱਤਾਂ ਹੱਥੋਂ ਹੱਤਿਆ ਦੇ ਵਿਰੋਧ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਮਿਤੀ 3-9-2013 ਨੂੰ ਚੰਡੀਗੜ੍ਹ ਵਿਖੇ ਰੋਸ਼ ਪ੍ਰਦਰਸ਼ਨ ਕੀਤਾ ਜਾ ਰਿਹਾ ਹੈ। ਸਮੂਹ ਇਕਾਈਆਂ ਨੂੰ ਵੱਧ ਤੋਂ ਵੱਧ ਗਿਣਤੀ ਵਿੱਚ ਪਹੁੰਚਣ ਦੀ ਅਪੀਲ ਕੀਤੀ ਜਾਂਦੀ ਹੈ।

# ਸਾਡੇ ਸਮਿਆਂ ਦਾ ਮਹਾਂਨਾਇਕ: ਭਾਅ ਜੀ ਗੁਰਸ਼ਰਨ ਸਿੰਘ

**ਰਾਮ ਸਵਰਨ ਲੱਖੇਵਾਲੀ**





ਜ਼ਿੰਦਗੀ 'ਚ ਸਾਬਤ ਕਦਮੀਂ ਤੁਰਨ ਵਾਲੇ, ਹਵਾ ਦੇ ਉਲਟ ਰੁਖ਼ ਚੱਲਣ ਦਾ ਹੌਸਲਾ ਰੱਖਣ ਵਾਲੇ, ਰਾਹ ਦੀਆਂ ਰੁਕਾਵਟਾਂ ਤੇ ਹਨੇਰੀਆਂ ਨੂੰ ਟਿੱਚ ਸਮਝਣ ਵਾਲੇ, ਸਿਦਕ, ਪ੍ਰਤੀਬੱਧਤਾ, ਲਗਨ ਤੇ ਸਿਰ ਉਠਾ ਕੇ ਚੱਲਣ ਵਾਲੇ ਜ਼ਿੰਦਗੀ ਦੇ ਮਹਾਂ ਨਾਇਕ ਹੁੰਦੇ ਹਨ। ਅਜਿਹੇ ਹੀ ਮਹਾਂਨਾਇਕ ਦਾ ਨਾਂ ਹੈ: ਗੁਰਸ਼ਰਨ ਸਿੰਘ। ਗੁਰਸ਼ਰਨ ਸਿੰਘ ਮਹਿਜ਼ ਇੱਕ ਨਾਂ ਨਹੀਂ ਬਲਕਿ ਤੁਰਦਾ ਫਿਰਦਾ ਇਤਿਹਾਸ ਹੈ। ਜਿਸ ਨੇ ਆਪਣੇ ਜਿਉਂਦੇ ਜੀਅ ਆਪਣੇ ਅਮਲਾਂ ਨਾਲ ਇਤਿਹਾਸ ਦੇ ਪੰਨਿਆਂ ਤੇ ਉਹ ਪੈੜਾਂ ਕੀਤੀਆਂ ਜਿਹੜੀਆਂ ਲੋਕਾਂ ਲਈ ਹਮੇਸ਼ਾ ਰਾਹ ਦਰਸਾਵਾ ਰਹਿਣਗੀਆਂ। ਭਾਖੜਾ ਡੈਮ ਉੱਪਰ ਖੜ੍ਹ ਕੇ ਮਨ 'ਚ ਆਇਆ ਇਹ ਖਿਆਲ...'ਜੇਕਰ ਮਨੁੱਖ ਪਾਣੀਆਂ ਦੇ ਵਹਿਣ ਨੂੰ ਮੋੜ ਸਕਦਾ ਹੈ ਤਾਂ ਫਿਰ ਸਮਾਜ ਨੂੰ ਕਿਉਂ ਨਹੀਂ ਬਦਲ ਸਕਦਾ।' ਉਨ੍ਹਾਂ ਆਪਣੇ ਜੀਵਨ ਦਾ ਮਕਸਦ ਬਣਾ ਲਿਆ ਤੇ ਜ਼ਿੰਦਗੀ ਭਰ ਇਸ ਤੇ ਤੁਰਦੇ ਰਹੇ। ਕਦੇ ਰੁਕੇ ਨਹੀਂ, ਅਟਕੇ ਨਹੀਂ, ਥੱਕੇ ਨਹੀਂ, ਘਬਰਾਏ ਨਹੀਂ ਤੇ ਨਾ ਹੀ ਰਸਤੇ ਦੀ ਕੋਈ ਰੁਕਾਵਟ ਉਨ੍ਹਾਂ ਨੂੰ ਆਪਣੇ ਆਦਰਸ਼ਾਂ ਤੋਂ ਪਿਛੇ ਹਟਾ ਸਕੀ। ਉਨ੍ਹਾਂ ਨਾਟਕਾਂ ਰਾਹੀਂ ਜ਼ਿੰਦਗੀ ਨੂੰ ਬਦਲਣ ਦਾ ਸੁਨੇਹਾ ਦਿੱਤਾ। ਇਸ ਸੁਨੇਹੇ ਪਿਛੇ ਅਮਰ ਸ਼ਹੀਦਾਂ ਦੇ 'ਮਨੁੱਖ ਦੀ ਮਨੁੱਖ ਹੱਥੋਂ ਲੁੱਟ ਖ਼ਤਮ' ਹੋਣ ਦਾ ਆਦਰਸ਼ ਸੀ। ਉਨ੍ਹਾਂ ਆਪਣੀ ਜ਼ਿੰਦਗੀ ਇਸ ਆਦਰਸ਼ ਦੇ ਲੇਖੇ ਲਾਈ। ਉਨ੍ਹਾਂ ਇਸ ਮਕਸਦ ਲਈ ਨਾਟਕ ਦਾ ਰਾਹ ਚੁਣਿਆ। ਉਹ ਨਾਟਕ ਦੇ ਬਣ ਕੇ ਹੀ ਜੀਵੇ। ਉਹ ਨਾਟਕ ਕਰਦੇ ਨਹੀਂ ਸਨ ਬਲਕਿ ਜਿਉਂਦੇ ਸਨ। ਇਹ ਉਨ੍ਹਾਂ ਦੀ ਸਖਸ਼ੀਅਤ ਦੀ ਬੁਲੰਦੀ ਤੇ ਕਾਜ ਪ੍ਰਤੀ ਪ੍ਰਤੀਬੱਧਤਾ ਹੀ ਸੀ ਕਿ ਉਹ ਖੁਦ ਨਾਟਕ ਹੋ ਗਏ। ਜਦੋਂ ਮੰਚ ਤੇ ਬੋਲਦੇ ਸਨ ਤਾਂ ਇਹ ਆਪਣੇ ਆਪ 'ਚ ਇੱਕ ਨਾਟਕ ਹੁੰਦਾ ਸੀ। ਦਰਸ਼ਕ ਵੀ ਮੰਤਰ ਮੁਗਧ ਹੋ ਕੇ ਉਨ੍ਹਾਂ ਨੂੰ ਸੁਣਨਾ ਪਸੰਦ ਕਰਦੇ ਸਨ।

ਉਹ ਜ਼ਿੰਦਗੀ ਦੇ ਅਣਥੱਕ ਰਾਹੀ ਬਣੇ। ਆਪਣੀ ਨਾਟਕ ਟੀਮ ਨਾਲ ਪੰਜਾਬ ਦੇ ਕੋਨੇ-ਕੋਨੇ 'ਚ ਸੱਚ ਦਾ ਸੁਨੇਹਾ ਦੇਣ ਲਈ ਦਿਨ-ਰਾਤ ਤੁਰਦੇ ਰਹੇ। ਨਾ ਖਾਣ ਦਾ ਫਿਕਰ, ਨਾ ਪਹਿਨਣ ਦਾ...ਬੱਸ ਇੱਕੋ ਲਗਨ ਕਿ ਆਪਣੇ ਲੋਗਾਂ ਨੂੰ ਸਿਆਣੇ ਬਣਾਉਣਾ ਤਾਂ ਜੋ ਸ਼ਹੀਦਾਂ ਦੇ ਸੁਪਨਿਆਂ ਦਾ ਬਰਾਬਰੀ ਵਾਲਾ ਸਮਾਜ ਸਿਰਜਿਆ ਜਾ ਸਕੇ। ਇਹ ਸੁਨੇਹਾ ਉਨ੍ਹਾਂ ਸੱਤ ਸਮੁੰਦਰੋਂ ਪਾਰ ਵੀ ਪਹੁੰਚਾਇਆ। ਜਦ ਉਹ ਦੂਰ ਦੁਰਾਡੇ ਪਿੰਡਾਂ 'ਚ ਨਾਟਕਾਂ ਦਾ ਮੰਚਨ ਕਰਦੇ ਤਾਂ ਪਿੰਡਾਂ ਦੀਆਂ ਸੱਥਾਂ 'ਚ ਦੰਤ ਕਥਾਵਾਂ ਵਾਂਗ ਉਨ੍ਹਾਂ ਦੀ ਚਰਚਾ ਛਿੜਦੀ। ਲੋਕ ਉਨ੍ਹਾਂ ਦੇ ਨਾਟਕਾਂ ਦੇ ਨਾਲ ਹੀ ਉਨ੍ਹਾਂ ਦੀਆਂ ਗੱਲਾਂ ਨੂੰ ਵੀ ਓਨੀ ਹੀ ਉਤਸੁਕਤਾ ਨਾਲ ਸੁਣਦੇ। ਹਰ ਕੋਈ ਉਨ੍ਹਾਂ ਦੇ ਨੇੜੇ ਹੋਣਾ ਲੋਚਦਾ। ਜ਼ਿੰਦਗੀ ਭਰ ਆਪਣੇ ਲੋਕਾਂ ਲਈ ਕੀਤੇ ਕਾਜ ਦਾ ਜੱਸ ਹੀ ਹੈ ਕਿ ਉਨ੍ਹਾਂ ਨੂੰ ਲੋਕਾਈ ਵੱਲੋਂ 'ਗੁਰਸ਼ਰਨ ਭਾਅ ਜੀ' ਵਰਗੇ ਸਤਿਕਾਰ ਦੇ ਨਾਲ-ਨਾਲ 'ਲੋਕਾਂ ਦਾ ਨਾਇਕ', 'ਪੰਜਾਬੀ ਰੰਗ-ਮੰਚ ਦਾ ਬਾਬਾ ਬੋਹੜ', 'ਇਨਕਲਾਬੀ ਰੰਗ-ਮੰਚ ਦਾ ਸੂਹਾ ਸੂਰਜ', 'ਤੁਰਦਾ ਫਿਰਦਾ ਇਤਿਹਾਸ' ਆਦਿ ਸਨਮਾਨਾਂ ਨਾਲ ਨਿਵਾਜਿਆ ਗਿਆ। ਉਹ ਜਿੱਧਰ ਵੀ ਗਏ ਆਪਣੀ ਸਖਸ਼ੀਅਤ ਦੇ ਪਭਾਵ, ਨਾਟ ਕਲਾ ਰਾਹੀਂ ਕਲਾ ਦੇ ਉੱਚੇ-ਸੁੱਚੇ ਸੰਦੇਸ਼ ਨੂੰ ਜ਼ਿੰਦਗੀ ਦੀ ਬੇਹਤਰੀ ਲਈ ਵਰਤਣ ਤੇ ਆਪਣੇ ਕਾਜ ਨੂੰ ਸਮਰਪਿਤ ਭਾਵਨਾ ਸਦਕਾ ਉਨ੍ਹਾਂ ਦੇ ਸਨੇਹੀਆਂ ਦੀ ਗਿਣਤੀ 'ਚ ਹੋਰ ਵਾਧਾ ਹੁੰਦਾ ਗਿਆ।

ਗੁਰਸ਼ਰਨ ਸਿੰਘ ਆਪਣੀ ਸਖਸ਼ੀਅਤ, ਸਾਦਗੀ, ਦੂਸਰਿਆਂ ਨੂੰ ਆਪਣਾ ਬਣਾਉਣ ਵਾਲੇ ਵਿਵਹਾਰ ਤੇ ਰੰਗ ਮੰਚ ਨੂੰ ਪ੍ਰਣਾਈ ਜ਼ਿੰਦਗੀ ਸਦਕਾ ਦੇ ਅਥਾਹ ਸਤਿਕਾਰ ਦੇ ਪਾਤਰ ਬਣੇ। 'ਭਾਅ ਜੀ' ਸ਼ਬਦ ਦਾ ਸੱਚਾ ਸੁੱਚਾ ਸਤਿਕਾਰ ਉਨ੍ਹਾਂ ਦੇ ਹਿੱਸੇ ਆਇਆ। ਉਨ੍ਹਾਂ ਤੋਂ ਉਮਰ 'ਚ ਵੱਡੇ, ਹਮਸਫ਼ਰ ਨੌਜਵਾਨ ਔਰਤਾਂ ਤੇ ਬੱਚੇ ਵੀ ਉਨ੍ਹਾਂ ਨੂੰ ਇਸੇ ਮੋਹ ਭਰੇ ਸ਼ਬਦ ਨਾਲ ਸੰਬੋਧਨ ਕਰਦੇ। ਉਹ ਸਮਾਜ ਨੂੰ ਬਦਲਣਾ ਲੋਚਦੇ ਸਾਡੇ ਸਾਰਿਆਂ ਦੇ ਪਿਤਾ ਸਮਾਨ, ਵੱਡੇ ਭਰਾ, ਪਥ ਪ੍ਰਦਰਸ਼ਕ, ਉਂਗਲੀ ਫੜ੍ਹ ਕੇ ਨਾਲ ਤੋਰਨ ਵਾਲੇ ਤੇ ਸੰਗੀ ਸਾਥੀ ਸਨ। ਜਦ ਵੀ ਕੋਈ ਉਨ੍ਹਾਂ ਨੂੰ ਭਾਅ ਜੀ ਕਹਿ ਕੇ ਪੁਕਾਰਦਾ ਤਾਂ ਉਹ ਮੁਸਕਰਾ ਕੇ ਬੁਲਾਉਣ ਵਾਲੇ ਦਾ ਹਾਲ ਚਾਲ ਪੁੱਛਦੇ। ਹਰ ਕੋਈ ਉਨ੍ਹਾਂ ਦੀ ਸਖਸ਼ੀਅਤ ਤੋਂ ਇਸ ਕਦਰ ਪ੍ਰਭਾਵਿਤ ਹੁੰਦਾ ਕਿ ਉਹ ਇੱਕ ਦੋ ਮਿਲਣੀਆਂ 'ਚ ਉਨ੍ਹਾਂ ਦਾ ਹੀ ਹੋ ਕੇ ਰਹਿ ਜਾਂਦਾ। ਪੰਜਾਬ ਦੇ ਦੂਰ-ਦੁਰਾਡੇ ਦੇ ਪਿੰਡਾਂ 'ਚ ਵਸਦੇ ਉਨ੍ਹਾਂ ਦੇ ਪ੍ਰਸ਼ੰਸ਼ਕ ਸਮਾਜ ਦੇ ਭਲੇ ਲਈ ਕੰਮ ਕਰਨ ਵਾਲੇ ਮਜ਼ਦੂਰਾਂ, ਕਿਸਾਨਾਂ ਦੀਆਂ ਟਰੇਡ ਯੂਨੀਅਨਾਂ ਦੇ ਆਗੂਆਂ ਦੇ ਨਾਂ ਭਾਅ ਜੀ ਦੀਆਂ ਉਂਗਲਾਂ ਦੇ ਪੋਟਿਆਂ ਤੇ ਹੁੰਦੇ। ਇੰਗਲੈਂਡ, ਕੈਨੇਡਾ ਤੇ ਅਮਰੀਕਾ ਦੇ ਕਵੀ, ਲੇਖਕ ਤੇ ਸਮਾਜਿਕ ਕਾਰਕੁੰਨ ਹਮੇਸ਼ਾ ਉਨ੍ਹਾਂ ਦੇ ਚੇਤਿਆਂ 'ਚ ਰਹਿੰਦੇ। ਉਹ ਸਾਰਿਆਂ ਨੂੰ ਆਪਣੇ ਨਾਲ ਲੈ ਕੇ ਤੁਰਨ 'ਚ ਵਿਸ਼ਵਾਸ ਰੱਖਦੇ।

ਉਹ ਕੰਮ ਕਰਨ 'ਚ ਯਕੀਨ ਰੱਖਦੇ ਸਨ ਤੇ ਕਲਾ ਰਾਹੀਂ ਜ਼ਿੰਦਗੀ ਤੇ ਸਮਾਜ ਨੂੰ ਬਦਲਣ ਦੇ ਮੁਦਈ ਸਨ। ਉਨ੍ਹਾਂ ਕਦੇ

ਆਪਣੀ ਅਲੋਚਨਾ ਦੀ ਪ੍ਰਵਾਹ ਨਹੀਂ ਕੀਤੀ ਸਗੋਂ ਕੰਮ ਕਰਕੇ ਵਿਖਾਇਆ। ਦੁਨੀਆਂ ਦੇ ਇਤਿਹਾਸ 'ਚ ਗੁਰਸ਼ਰਨ ਭਾਅ ਜੀ ਅਜਿਹੇ ਪਹਿਲੇ ਲੋਕ ਨਾਟਕਕਾਰ ਬਣੇ ਜਿਨ੍ਹਾਂ ਨੇ ਅਸੰਭਵ ਨੂੰ ਸੰਭਵ ਕਰ ਵਿਖਾਇਆ। ਉਨ੍ਹਾਂ ਦੀਆਂ ਜੜ੍ਹਾਂ ਲੋਕਾਂ 'ਚ ਸਨ। ਉਹ ਆਪਣੇ ਲੋਕਾਂ ਦੀ ਜ਼ਿੰਦਗੀ ਜੀਣ ਯੋਗ ਬਣਾਉਣਾ ਲੋਚਦੇ ਸਨ। ਮੰਚ ਹੀ ਉਨ੍ਹਾਂ ਦੀ ਕਰਮ ਭੂਮੀ ਸੀ, ਜਿਸ ਤੇ ਜ਼ਿੰਦਗੀ ਭਰ ਉਨ੍ਹਾਂ ਨੇ ਸਿਦਕਦਿਲੀ ਨਾਲ ਆਪਣਾ ਰੋਲ ਨਿਭਾਇਆ ਤੇ ਮਹਾਂਨਾਇਕ ਬਣੇ। ਉਹ ਮੰਚ ਤੇ 'ਦਹਿਕਦੇ ਅੰਗਿਆਰਾਂ ਤੇ ਸੌਂਦੇ ਰਹੇ ਨੇ ਲੋਕ' ਵਰਗੀਆਂ ਇਨਕਲਾਬੀ ਕਿਰਤਾਂ ਨੂੰ ਕੋਰੀਓਗ੍ਰਾਫੀਆਂ ਦੇ ਰੂਪ 'ਚ ਪੇਸ਼ ਹੀ ਨਹੀਂ ਸਨ ਕਰਦੇ ਬਲਕਿ ਖੁਦ ਹੱਡੀਂ ਹੰਢਾਉਂਦੇ ਸਨ। ਉਹ ਸਾਜ਼ਗਾਰ ਹਾਲਤਾਂ ਦੀ ਉਡੀਕ ਨਹੀਂ ਸਨ ਕਰਦੇ ਬਲਕਿ ਹਾਲਤਾਂ ਨੂੰ ਬਦਲਣ 'ਚ ਯਕੀਨ ਰੱਖਦੇ ਸਨ। ਐਮਰਜੈਂਸੀ ਵੇਲੇ ਉਨ੍ਹਾਂ ਆਪਣੇ ਨਾਟਕਾਂ ਰਾਹੀਂ ਲੋਕ ਆਵਾਜ਼ ਨੂੰ ਬੁਲੰਦ ਰੱਖਿਆ। ਇਸ ਦੇ ਬਦਲੇ ਚਾਹੇ ਉਨ੍ਹਾ ਨੂੰ ਜੇਲ੍ਹ ਮਿਲੀ ਜਾਂ ਨੌਕਰੀ ਗਈ, ਭਾਅ ਜੀ ਨੇ ਇਸ ਗੱਲ ਦੀ ਪ੍ਰਵਾਹ ਨਹੀਂ ਕੀਤੀ। ਪੰਜਾਬ ਦੇ ਕਾਲੇ ਦੌਰ ਵਿੱਚ ਵੀ ਉਹ ਫਿਰਕਾ ਪ੍ਰਸਤੀ ਦੇ ਖਿਲਾਫ਼ ਡਟ ਕੇ ਬੋਲਦੇ ਰਹੇ। ਜਦੋਂ ਪੰਜਾਬ ਵਿੱਚ ਉੱਚੀ ਬੋਲਣ ਤੇ ਵੀ ਪਾਬੰਦੀ ਸੀ ਤੇ ਪਹਿਨਣ-ਖਾਣ ਉੱਪਰ ਵੀ ਨਿੱਤ ਨਵੇਂ ਫ਼ੁਰਮਾਨ ਜਾਰੀ ਕੀਤੇ ਜਾਂਦੇ ਸਨ, ਉਹਨਾਂ ਸਮਿਆਂ 'ਚ ਗੁਰਸ਼ਰਨ ਸਿੰਘ ਨਾਂ ਦਾ ਇਤਿਹਾਸ ਪਿੰਡਾਂ 'ਚ ਆਪਣੇ ਨਾਟਕਾਂ ਦੇ ਮੰਚਨ ਨਾਲ ਸੱਚ ਦੀ ਆਵਾਜ਼ ਨਾਲ ਲੋਕ ਮਨਾਂ ਨੂੰ ਰੁਸ਼ਨਾਉਂਦਾ ਰਿਹਾ।

ਆਪਣੇ ਕੰਮ ਪ੍ਰਤੀ ਨਿਹਚਾ ਤੇ ਲਗਨ ਦੇ ਚਲਦਿਆਂ ਉਹ ਲੋਕ ਨਾਟਕਕਾਰ ਤੋਂ ਖੁਦ ਨਾਟਕ ਹੀ ਬਣ ਗਏ। ਨਾਟਕ ਉਨ੍ਹਾਂ ਦੇ ਅੰਦਰ ਵਸਦਾ ਸੀ। ਕਿਸੇ ਵੀ ਘਟਨਾ ਨੂੰ ਲੈ ਕੇ ਉਹ ਸਫ਼ਰ ਕਰਦਿਆਂ ਹੀ ਨਾਟਕ ਸਿਰਜ ਦਿੰਦੇ ਸਨ। ਸਮਾਜ 'ਚ ਵਾਪਰਨ ਵਾਲੀਆਂ ਉਹ ਘਟਨਾਵਾਂ ਜਿਹੜੀਆਂ ਉਨ੍ਹਾਂ ਦੇ ਮਨ ਨੂੰ ਟੁੰਬਦੀਆਂ, ਜਿਨ੍ਹਾਂ 'ਚ ਲੋਕਾਂ ਲਈ ਸੁਨੇਹਾ ਹੁੰਦਾ, ਉਹ ਉਨ੍ਹਾਂ ਦੇ ਨਾਟਕ ਦਾ ਆਧਾਰ ਬਣ ਜਾਂਦੀਆਂ।

ਉਹ ਜ਼ਿੰਦਗੀ ਦੇ ਭਾਈ ਲਾਲੋਆਂ ਦੀ ਬਦਤਰ ਜ਼ਿੰਦਗੀ ਨੂੰ ਬਦਲਣਾ ਲੋਚਦੇ ਸਨ। ਕਿਰਤ ਕਰਨ ਵਾਲੇ ਲੋਕ ਉਨ੍ਹਾਂ ਦੇ ਨਾਟਕਾਂ 'ਚ ਨਾਇਕ ਹੁੰਦੇ ਸਨ ਤੇ ਮਲਕ ਭਾਗੋਆਂ ਦੇ ਵਾਰਸ ਪਿੰਡਾਂ ਦੇ ਧਨਾਢ, ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਹੜੱਪਣ ਵਾਲੇ ਤੇ ਖ਼ੂਨ ਪਸੀਨਾ ਡੋਲ੍ਹਣ ਵਾਲੇ ਕਿਰਤੀਆਂ ਨਾਲ ਧੱਕਾ ਧੋੜਾ ਕਰਨ ਵਾਲੇ 'ਵੱਡੇ ਬੰਦੇ' ਉਨ੍ਹਾਂ ਦੇ ਨਾਟਕਾਂ 'ਚ ਖਲਨਾਇਕ ਹੁੰਦੇ ਸਨ। ਜਦ ਉਹ ਪਿੰਡ-ਪਿੰਡ 'ਨਵਾਂ-ਜਨਮ' ਤੇ 'ਕੰਮੀਆਂ ਦਾ ਵਿਹੜਾ' ਨਾਟਕ ਖੇਡਦੇ ਤਾਂ ਸੱਥਾਂ 'ਚ ਬੈਠੇ ਲਾਲੋਆਂ ਦੇ ਵਾਰਸ ਔਖੇ ਹੁੰਦੇ ਜਦਕਿ ਜ਼ਿੰਦਗੀ ਦਾ ਬੋਝ ਢੋਣ ਵਾਲੇ ਕਿਰਤੀ ਕਾਮੇ ਮੰਚ ਤੇ ਆਪਣੇ ਹੱਕਾਂ-ਹਿਤਾਂ ਦੀ ਗੱਲ ਹੁੰਦੀ ਵੇਖ ਕੇ ਬਾਗੋ ਬਾਗ ਹੁੰਦੇ। ਪਿੰਡਾਂ ਦੇ ਲੋਕ ਭਾਅ ਜੀ ਦੀ ਫੇਰੀ ਨੂੰ ਚਾਅ ਨਾਲ ਉਡੀਕਦੇ। ਲੋਕਾਂ ਦੇ ਮਨਾਂ 'ਚ ਉਨ੍ਹਾਂ ਪ੍ਰਤੀ ਸ਼ਰਧਾ ਰੂਪੀ ਅਥਾਹ ਸਤਿਕਾਰ ਸੀ। ਉਨ੍ਹਾਂ ਦੇ ਜੀਵਨ ਨਾਲ ਜੁੜੀ ਇੱਕ ਜ਼ਿਕਰਯੋਗ ਘਟਨਾ ਉਨ੍ਹਾਂ ਦੀ ਲੋਕਾਂ 'ਚ ਥਾਂ ਨੂੰ ਦਰਸਾਉਂਦੀ ਹੈ। ਸਤੰਬਰ 2006 'ਚ ਭਾਅ ਜੀ ਮੁਕਤਸਰ ਜਿਲ੍ਹੇ ਦੇ ਆਖਰੀ ਪਿੰਡ ਸਿੰਘੇਵਾਲਾ ਵਿਖੇ ਨਾਟਕ ਖੇਡਣ ਗਏ। ਪਿੰਡ ਦੇ ਮਜ਼ਦੂਰ ਪਰਿਵਾਰ 'ਚ ਇੱਕ ਮੁੰਡੇ ਨੇ ਜਨਮ ਲਿਆ। ਮੁੰਡੇ ਦਾ ਬਾਪ ਮਜ਼ਦੂਰ ਯੂਨੀਅਨ ਦਾ ਵਰਕਰ ਸੀ ਤੇ ਨਾਟਕ ਦੇ ਪ੍ਰਬੰਧਕਾਂ 'ਚੋਂ ਇੱਕ। ਉਸ ਨੇ ਇੱਕ ਹਫ਼ਤਾ ਆਪਣੇ ਮੁੰਡੇ ਦਾ ਨਾਮਕਰਨ ਨਹੀਂ ਕੀਤਾ। ਉਹ ਬੱਚੇ ਦਾ ਨਾਂ ਭਾਅ ਜੀ ਤੋਂ ਰਖਵਾਉਣਾ ਚਾਹੁੰਦਾ ਸੀ। ਜਦ ਭਾਅ ਜੀ ਪਿੰਡ 'ਚ ਆਏ ਤਾਂ ਮੰਚ ਤੇ ਨਾਟਕ ਉਪਰੰਤ ਬੁਲਾਰੇ ਦੇ ਬੋਲਣ ਤੋਂ ਪਹਿਲਾਂ ਉਨ੍ਹਾਂ ਛੋਟਾ ਬੱਚਾ ਭਾਅ ਜੀ ਦੀ ਝੋਲੀ 'ਚ ਲਿਆ ਰੱਖਿਆ ਤੇ ਆਖਿਆ ਭਾਅ ਜੀ ਤੁਸੀਂ ਇਸ ਦਾ ਨਾਂ ਰੱਖੋ। ਉਹ ਬਹੁਤ ਭਾਵੁਕ ਪਲ ਸਨ। ਫੁੱਲ ਵਰਗਾ ਕਿਰਤੀ ਪਰਿਵਾਰ ਦਾ ਬੱਚਾ ਭਾਅ ਜੀ ਦੀ ਝੋਲੀ ਵਿੱਚ ਸੀ। ਭਾਅ ਜੀ ਮੁਸਕਰਾਏ ਤੇ ਫਿਰ ਭਾਵੁਕ ਹੋ ਉੱਠੇ। ਉਨ੍ਹਾਂ ਬੱਚੇ ਨੂੰ ਪਿਆਰ ਦਿੱਤਾ ਤੇ ਦੂਸਰੇ ਹੱਥ 'ਚ ਫੜ੍ਹੇ ਮਾਈਕ 'ਚ ਬੋਲਣ ਲੱਗੇ, 'ਬੇਟਾ ਤੇਰਾ ਨਾਂ ਏ ਕਰਾਂਤੀਪਾਲ।' ਪੰਡਾਲ ਤਾੜੀਆਂ ਨਾਲ ਗੂੰਜ ਉੱਠਿਆ। ਭਾਅ ਜੀ ਕਹਿਣ ਲੱਗੇ ਕਿ ਸਮਾਜਿਕ ਤਬਦੀਲੀ ਦੀ ਲੜਾਈ ਵਿੱਚ ਸਾਨੂੰ ਅਨੇਕਾਂ ਨੌਜਵਾਨਾਂ ਦੀ ਲੋੜ ਹੈ। ਕ੍ਰਾਂਤੀਪਾਲ ਵਰਗੇ ਬੱਚੇ ਸਾਡਾ ਭਵਿੱਖ ਬਣਨਗੇ।

ਗੁਰਸ਼ਰਨ ਸਿੰਘ ਦਾ ਨਾਂ ਅੰਬਰਾਂ ਤੇ ਲਿਖਿਆ ਹੈ। ਉਹ ਸਾਡਾ ਮਾਰਗ ਦਰਸ਼ਕ ਹੈ। ਉਹ ਸਾਡੇ ਅੰਗ-ਸੰਗ ਹੈ। ਉਸ ਦੀ ਜੀਵਨ ਘਾਲਣਾ ਤੋਂ ਸਬਕ ਲੈ ਕੇ ਅਸੀਂ ਸਮਾਜਕ ਚੇਤਨਾ ਲਈ ਉਨ੍ਹਾਂ ਦੇ ਅਧੂਰੇ ਕਾਰਜ ਨੂੰ ਆਪਣੇ ਹੱਥ ਲੈਣਾ ਹੈ। ਉਨ੍ਹਾਂ ਦੇ ਨਾਟਕ, ਉਨ੍ਹਾਂ ਦਾ ਲੋਕ ਰੰਗ ਮੰਚ, ਉਨ੍ਹਾਂ ਦਾ ਆਦਰਸ਼ ਤੇ ਉਨ੍ਹਾਂ ਦੀ ਸੋਚ ਸਾਡੀ ਵਿਰਾਸਤ ਹੈ। ਅਸੀਂ ਉਸ ਤੇ ਪਹਿਰਾ ਦੇਣਾ ਹੈ। ਸਰੀਰਕ ਰੂਪ ਵਿੱਚ ਗੁਰਸ਼ਰਨ ਭਾਅ ਜੀ ਭਾਵੇਂ ਸਾਡੇ ਦਰਮਿਆਨ ਨਹੀਂ ਰਹੇ ਪਰ ਉਨ੍ਹਾਂ ਦੀਆਂ ਪਾਈਆਂ ਪੈੜਾਂ ਤੇ ਦਰਸਾਇਆ ਰਾਹ ਸਾਨੂੰ ਆਵਾਜ਼ ਦੇ ਰਿਹਾ ਹੈ ਕਿ ਕਲਾ ਜੀਵਨ ਲਈ ਹੈ...ਜ਼ਿੰਦਗੀ ਦੀ ਬੇਹਤਰੀ ਲਈ ਹੈ...ਕਲਾ ਸਮਾਜਕ ਚੇਤਨਾ ਦਾ ਅਹਿਮ ਕਾਰਜ ਹੈ। ਆਓ ਇਸ ਤੇ ਤੁਰਦੇ ਹੋਏ ਉਸ ਰਾਹ ਦੇ ਪਾਂਧੀ ਬਣੀਏ ਜਿਸ ਤੇ ਚੱਲ ਕੇ ਗੁਰਸ਼ਰਨ ਸਿੰਘ ਇੱਕ ਇਤਿਹਾਸ ਬਣਿਆ। ਉਸ ਨੇ ਨਵੇਂ ਦਿਸਹੱਦੇ ਕਾਇਮ ਕੀਤੇ। ਉਹ ਹੋਰਨਾਂ ਲਈ ਇੱਕ ਮਿਸਾਲ ਬਣਿਆ...ਤੇ ਲਟ-ਲਟ ਬਲਦੀ ਮਸ਼ਾਲ ਵੀ। ਉਸ ਮਸ਼ਾਲ ਦੀ ਰੌਸ਼ਨੀ ਨੂੰ ਆਪਾਂ ਕੋਨੇ-ਕੋਨੇ ਤੱਕ ਲੈ ਕੇ ਜਾਣਾ ਹੈ ਤੇ ਜ਼ਿੰਦਗੀ ਦੀਆਂ ਰਾਹਾਂ ਨੂੰ ਰੁਸ਼ਨਾਉਣਾ ਹੈ। **ਸੂਬਾਈ ਮੀਡੀਆ ਮੁਖੀ** (ਮੋ: 94173-62085)

# ? ਦਸ ਸਵਾਲ ?

ਪਿਛਲੇ ਅੰਕ ਦੇ ਇਸ ਕਾਲਮ ਵਿੱਚ ਪੁੱਛੇ ਗਏ ਸਵਾਲਾਂ ਦੇ ਕਾਫੀ ਜੁਆਬ ਪ੍ਰਾਪਤ ਹੋਏ ਹਨ। ਇੰਨ੍ਹਾਂ ਚੋਂ ਪਹਿਲੇ ਦਸ ਬੱਚਿਆਂ ਦੇ ਨਾਮ ਹੇਠਾਂ ਦਿੱਤੇ ਗਏ ਹਨ। ਪਹਿਲੇ ਚਾਰ ਬੱਚਿਆਂ ਨੇ ਦਸ ਅੰਕ ਪ੍ਰਾਪਤ ਕੀਤੇ ਹਨ। ਇੰਨ੍ਹਾਂ ਚੋਂ ਇਨਾਮਯੋਗ ਪਹਿਲੇ ਚਾਰ ਬੱਚਿਆਂ ਨੂੰ ਕਿਤਾਬਾਂ ਦੇ ਰੂਪ ਵਿੱਚ ਢੁਕਵੇਂ ਇਨਾਮ ਭੇਜ ਦਿੱਤੇ ਜਾਣਗੇ।

1. **ਸਿਮਰਨਜੀਤ ਕੌਰ, ਅੱਠਵੀਂ, ਸ.ਹਾ.ਸ. ਹੁਲਕਾ, ਮੋਹਾਲੀ**
2. **ਸੋਨੀਆ, ਅੱਠਵੀਂ, ਸ.ਹਾ.ਸ. ਹੁਲਕਾ, ਮੋਹਾਲੀ**
3. **ਜਸਪ੍ਰੀਤ ਕੌਰ, ਗਿਆਰਵੀਂ, ਸ.ਮਾ.ਸ.ਸ. ਸਕੂਲ ਖਰੜ, ਮੋਹਾਲੀ**
4. **ਮੁਸਕਾਨ, ਦਸਵੀਂ, ਸ. ਹਾਈ ਸਕੂਲ ਬੂੜੇਵਾਲ, ਕਪੂਰਥਲਾ**
5. ਗੁਰਿੰਦਰ ਗਰੋਆ, ਨੌਵੀਂ, ਸ.ਸ.ਸ. ਸਕੂਲ, ਪੱਜੋ ਦਿਓਤਾ ਸੂਸ, ਹੁਸ਼ਿਆਰਪੁਰ
6. ਗੁਰਲੀਨ ਕੌਰ, ਦਸਵੀਂ, ਸ.ਕੰ.ਹਾ. ਸਕੂਲ, ਪੱਜੋ-ਦਿਓਤਾ ਸੂਸ, ਹੁਸ਼ਿਆਰਪੁਰ
7. ਅਕਰਮ ਖਾਨ, ਬਾਰ੍ਹਵੀਂ, ਸ.ਸ.ਸ. ਸਕੂਲ ਰੂੜੇਕੇ ਕਲਾਂ, ਬਰਨਾਲਾ
8. ਗੁਰਲੀਨ ਕੌਰ, ਬਾਰ੍ਹਵੀਂ, ਸ.ਮਾ.ਸ.ਸ. ਸਕੂਲ, ਖਰੜ, ਮੋਹਾਲੀ
9. ਪਰਮਵੀਰ, ਦਸਵੀਂ, ਸ.ਸ.ਸ. ਸਕੂਲ ਸਹੌੜਾਂ, ਮੋਹਾਲੀ
10. ਅਰਸ਼ਦੀਪ, ਨੌਵੀਂ, ਸੇਕਰਡ ਹਾਰਟ ਕੌ. ਸਕੂਲ, ਮਾਛੀਵਾੜਾ, ਲੁਧਿਆਣਾ

**ਇਸ ਤੋਂ ਇਲਾਵਾ ਗੁ. ਨਾਨਕ ਪਬ. ਸੀ.ਸ. ਸਕੂਲ ਫਿਰੋਜ਼ਪੁਰ, ਵਾਈ.ਐਸ. ਪਬਲਿਕ ਸਕੂਲ ਹੰਢਿਆਇਆ, ਸ.ਸ.ਸ. ਸਕੂਲ ਅਮਰਾਲਾ, ਸੇਕਰਡ ਹਾਰਟ ਪਬਲਿਕ ਸਕੂਲ ਮਾਛੀਵਾੜਾ, ਬਾਬਾ ਭਾਗ ਸਿੰਘ ਸਕੂਲ ਸੁਖਾਨੰਦ ਮੋਗਾ ਆਦਿ ਸਕੂਲਾਂ ਦੇ ਬੱਚਿਆਂ ਨੇ ਵੀ ਮੁਕਾਬਲੇ ਵਿੱਚ ਭਾਗ ਲਿਆ।**

ਪਿਛਲੇ ਤਿੰਨ ਮੈਗਜ਼ੀਨਾਂ ਵਿੱਚ ਸਭ ਤੋਂ ਵੱਧ ਅੰਕ ਪ੍ਰਾਪਤ ਕਰਨ ਵਾਲੇ ਬੱਚੇ ਨੂੰ ਦੋ ਸੀਡੀਜ਼ ਦਾ ਪੈਕ ਇਨਾਮ ਵਜੋਂ ਭੇਜਿਆ ਜਾ ਰਿਹਾ ਹੈ। ਇਨਾਮ ਮੁਬਾਰਕ ਹੋਵੇ। ਇਨਾਮ ਹਾਸਲ ਕਰਨ ਵਾਲੇ ਬੱਚੇ ਦਾ ਨਾਂ :

**ਮੁਸਕਾਨ, ਦਸਵੀਂ, ਸ. ਹਾਈ ਸਕੂਲ, ਬੂੜੇਵਾਲ, ਕਪੂਰਥਲਾ**

**ਜੁਲਾਈ-ਅਗਸਤ ਅੰਕ ਵਿੱਚੋਂ ਪੁੱਛੇ ਗਏ ਪ੍ਰਸ਼ਨਾਂ ਦੇ ਸਹੀ ਉੱਤਰ:**

1. ਵਿਗਿਆਨ ਦੇ ਅਲੱਗ-ਅਲੱਗ ਖੇਤਰਾਂ ਵਿੱਚ ਦੋ ਵਾਰ ਨੋਬਲ ਇਨਾਮ ਹਾਸਲ ਕਰਨ ਵਾਲੀ ਔਰਤ ਹੈ-ਮੇਰੀ ਕਿਊਰੀ।
2. ਨਾਵਲ 'ਤਮਸ' ਭੀਸ਼ਮ ਸਾਹਨੀ ਦਾ ਲਿਖਿਆ ਹੋਇਆ ਹੈ।
3. ਬਾਬੂ ਰਜ਼ਬ ਅਲੀ
4. 'ਰੌਸ਼ਨੀ ਵਰ੍ਹਾ' (Light Year) ਲੰਮੀ ਦੂਰੀ (Long Distance) ਦੀ ਇਕਾਈ ਹੈ।
5. ਧਰਤੀ ਉੱਪਰ ਸਭ ਤੋਂ ਸਖ਼ਤ ਪਦਾਰਥ ਹੀਰਾ ਹੈ।
6. ਚੰਦਰਮਾ ਤੋਂ ਅਸਮਾਨ ਕਾਲੇ ਰੰਗ ਦਾ ਦਿਖਾਈ ਦਿੰਦਾ ਹੈ।
7. ਯੁਗਾਂਤਰ ਆਸ਼ਰਮ
8. ਭਗਵਤੀ ਚਰਨ ਵੋਹਰਾ, ਦੁਰਗਾ ਭਾਬੀ
9. ਦੁਨੀਆਂ ਦਾ ਪਹਿਲਾ ਤੇਲ ਦਾ ਖੂਹ ਪੈਨਸਿਲਵਾਨੀਆ (ਅਮਰੀਕਾ) ਵਿੱਚ 1859 ਵਿੱਚ ਖੋਦਿਆ ਗਿਆ।
10. ਚੇਚਕ ਤੋਂ ਬਚਾਅ ਦੇ ਟੀਕੇ ਦੀ ਖੋਜ 1798 ਵਿੱਚ ਐਡਵਰਡ ਜੈਨਰ ਨੇ ਕੀਤੀ।

**ਅਗਲੇ ਦਸ ਸੁਆਲ**

1. ਕਾਲਾ ਸੋਨਾ ਕਿਸਨੂੰ ਕਹਿੰਦੇ ਹਨ?
2. ਉਸ ਬੈਕਟੀਰੀਆ ਦਾ ਨਾਂ ਕੀ ਹੈ ਜੋ ਖੱਟਾ ਲਾਉਣ ਨਾਲ ਦੁੱਧ ਨੂੰ ਦਹੀਂ ਵਿੱਚ ਬਦਲ ਦਿੰਦਾ ਹੈ।
3. ਕਾਵਿ-ਸੰਗ੍ਰਹਿ 'ਉਡਦਿਆਂ ਬਾਜ਼ਾਂ ਮਗਰ' ਕਿਸ ਕਵੀ ਦੀ ਰਚਨਾ ਹੈ?
4. ਤਰਕਸ਼ੀਲ ਮੈਗਜ਼ੀਨ ਦਾ ਸਿਲਵਰ ਜੁਬਲੀ ਅੰਕ ਕਦੋਂ ਨਿਕਲਿਆ ਸੀ?
5. ਭਾਰਤ ਵਿੱਚ ਪੋਲੀਓ ਦਾ ਆਖਰੀ ਮਰੀਜ਼ ਕਦੋਂ ਮਿਲਿਆ?
6. ਕਿਸੇ ਵਸਤੂ ਨੂੰ ਇਕ ਖਾਸ ਵੇਗ/ਗਤੀ ਨਾਲ ਛੱਡਣ ਤੇ ਇਹ ਧਰਤੀ ਤੇ ਵਾਪਸ ਨਹੀਂ ਆਉਂਦੀ। ਇਸ ਗਤੀ ਨੂੰ ਕੀ ਕਹਿੰਦੇ ਹਨ ਅਤੇ ਇਹ ਕਿੰਨੀ ਹੁੰਦੀ ਹੈ?
7. ਖੂਨ ਦੇ ਅਲੱਗ-ਅਲੱਗ ਗਰੁੱਪ ਹੋਣ ਦੀ ਖੋਜ ਕਿਸ

ਵਿਗਿਆਨੀ ਨੇ ਕਿਹੜੇ ਸੰਨ ਵਿੱਚ ਕੀਤੀ?

8. ਲੋਹਾ ਕਿੰਨੇ ਡਿਗਰੀ ਸੈਲਸੀਅਸ ਤੇ ਪਿਘਲਦਾ ਹੈ?

9. WHO ਦਾ ਪੂਰਾ ਨਾਂ ਕੀ ਹੈ?



10. ਇਹ ਤਸਵੀਰ ਕਿਸ ਵਿਗਿਆਨੀ ਦੀ ਹੈ?

ਇੰਨ੍ਹਾਂ ਸੁਆਲਾਂ ਦੇ ਉੱਤਰ ਸਾਦੇ ਕਾਗਜ਼ ਜਾਂ ਪੋਸ਼ਟ ਕਾਰਡ ਉੱਪਰ ਆਪਣਾ ਨਾਂ, ਜਮਾਤ, ਸਕੂਲ ਦਾ ਨਾਂ ਅਤੇ ਫੋਨ ਨੰਬਰ ਲਿਖਕੇ ਡਾਕ ਰਾਹੀਂ ਹੇਠ ਲਿਖੇ ਪਤੇ ਤੇ ਭੇਜੇ ਜਾਣ। ਜੁਆਬ 30 ਸਤੰਬਰ ਤੱਕ ਪਹੁੰਚ ਜਾਣੇ ਚਾਹੀਦੇ ਹਨ।

**ਜਸਵੰਤ ਸਿੰਘ,**

**ਮਕਾਨ ਨੰ: ਐਚ.ਐਲ. 107, ਫੇਜ਼-1, ਮੋਹਾਲੀ**

## ਕਨੇਡਾ ਵਿੱਚ ਤਰਕਸ਼ੀਲ ਸਰਗਰਮੀਆਂ ਵਾਸਤੇ ਜਾ ਰਹੇ ਨੇ ਤਰਕਸ਼ੀਲ ਆਗੂ ਬਲਵਿੰਦਰ ਬਰਨਾਲਾ

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੇ ਕੌਮੀ ਅਤੇ ਕੌਮਾਂਤਰੀ ਵਿਭਾਗ ਦੇ ਆਗੂ ਬਲਵਿੰਦਰ ਬਰਨਾਲਾ 20 ਅਗਸਤ ਨੂੰ ਕਨੇਡਾ ਵਿਖੇ ਉਥੋਂ ਦੀਆਂ ਤਰਕਸ਼ੀਲ ਜਥੇਬੰਦੀਆਂ ਦੇ ਸਮਾਗਮਾਂ ਵਿੱਚ ਹਿੱਸਾ ਲੈਂਣ ਲਈ ਜਾ ਰਹੇ ਨੇ। ਸ੍ਰੀ ਬਰਨਾਲਾ ਨੇ ਦੱਸਿਆ ਕਿ ਉਹ ਪਹਿਲਾਂ ਉਥੇ ਜਾ ਕੇ ਜਥੇਬੰਦੀਆਂ ਨਾਲ ਮੀਟਿੰਗਾਂ ਕਰਨਗੇ। ਇਸ ਉਪਰੰਤ ਉਹ 13 ਸਤੰਬਰ ਨੂੰ ਤਰਕਸ਼ੀਲ ਕਲਚਰਲ ਸੁਸਾਇਟੀ ਕਨੇਡਾ ਵੱਲੋਂ ਵੈਨਕੋਵਰ ਵਿਖੇ ਤਕਸ਼ੀਲਤਾ ਨਾਲ ਸਬੰਧਤ ਕਰਵਾਏ ਜਾਣ ਵਾਲੇ ਸੈਮੀਨਾਰ ਵਿੱਚ ਮੁੱਖ ਬੁਲਾਰੇ ਹੋਣਗੇ। ਇਸ ਦੇ ਬਾਆਦ ਨਾਰਥ ਅਮਰੀਕਣ ਰੈਸਨੇਲਿਸਟ ਵੱਲੋਂ ਰੱਖੇ 22 ਸਤੰਬਰ ਦੇ ਸੈਮੀਨਾਰ, ਜਿਸ ਦੇ ਮੁੱਖ ਬੁਲਾਰੇ ਤਰਕਸ਼ੀਲ ਆਗੂ ਮਿ. ਸ਼ਨਲ ਐਡਮਾਰਕੂ ਹਨ, ਵਿੱਚ ਮੁੱਖ ਮਹਿਮਾਨ ਵਜੋਂ ਸਾਮਿਲ ਹੋਣਗੇ। ਇਸ ਦੇ ਇਲਾਵਾ ਸ੍ਰੀ ਬਰਨਾਲਾ ਉਥੋਂ ਦੀਆਂ ਸਥਾਨਕ ਤਰਕਸ਼ੀਲ, ਨਾਸਿਤਕ ਅਤੇ ਹੋਰ ਭਰਾਤਰੀ ਜਥੇਬੰਦੀਆਂ ਨਾਲ ਮੇਲ ਜੋਲ ਕਰਨਗੇ। ਜਿਸ ਨਾਲ ਤਰਕਸ਼ੀਲਤਾ ਦੇ ਪ੍ਰਚਾਰ ਅਤੇ ਪਸ਼ਾਰ ਦਾ ਘੇਰਾ ਹੋਰ ਮੋਕਲ਼ਾ ਕੀਤਾ ਜਾ ਸਕੇ।

## ਹਾਲ ਫੰਡ

**ਹਰਦੇਵ ਕਾਲਿਆਂਵਾਲੀ ਰਾਹੀਂ**

ਪਰਕਾਸ਼ ਗਰਗ, ਸਿਰਸਾ 700

ਗੁਰਨਾਮ ਸਿੰਘ ਐਮ.ਐਸ. 500

ਹਜੂਰਾ ਸਿੰਘ ਜੇ.ਈ. 500

ਜਗਤਾਰ ਸਿੰਘ ਸਰਪੰਚ, ਤਖਤਮੱਲ 500

ਬਿਸ਼ਨਦੱਤ ਸੈਕਟਰੀ, ਕਾਲਿਆਂਵਾਲੀ 500

ਜਸਵੰਤ ਸਿੰਘ ਪਟਵਾਰੀ, ਪ੍ਰਧਾਨ ਇਕਾਈ ਭੰਗੂ 500

ਡਾ.ਜਸਵੀਰ ਸਿੰਘ, ਸੁਖਚੈਨਪੁਰਾ 500

ਖਰਚ ਇਕਾਈ ਰਾਹੀਂ ਬਿਕਰਜੀਤ ਸੋਨੀ ਵਿਤ ਮੁਖੀ ਖਰਚ 500

ਡਾ. ਬਲਵਿੰਦਰ ਬਾਵਾ ਨਮੋਲ ਵੱਲੋਂ ਆਪਣੀ ਬੇਟੀ ਅਮਰਿੰਦਰ ਪਾਲ ਦੀ ਸ਼ਾਦੀ ਦੀ ਖੁਸ਼ੀ ਵਿੱਚ 500

ਆਪਣੇ ਬੇਟੇ ਪ੍ਰਦੀਪ ਗਰੇਵਾਲ ਕਨੇਡਾ ਦੀ ਨੌਵੀਂ ਬਰਸੀ ਤੇ ਡਾ. ਹਰਬੰਸ ਗਰੇਵਾਲ ਲੁਧਿਆਣਾ ਵੱਲੋਂ 500

ਜਸਵੰਤ ਜੀਰਖ ਵੱਲੋਂ ਆਪਣੇ ਬੇਟੇ ਦੀ ਸ਼ਾਦੀ ਦੀ ਖੁਸ਼ੀ ਵਿੱਚ 1000

**ਰਾਹੀਂ ਹਰਿੰਦਰ ਲਾਲੀ ਜੀ**

ਜਰਨੈਲ ਘਰਾਚੋਂ, ਐਸ.ਆਈ., ਪੰਜਾਬ ਪੁਲਿਸ, ਸੰਗਰੂਰ 1000

| | |
|---|---|
| **ਪਿਛਲਾ ਜੋੜ:** | **2,77,300** |
| **ਇਸ ਅੰਕ ਦਾ ਜੋੜ:** | **7,200** |
| **ਕੁੱਲ ਜੋੜ :** | **2,84,500** |

## ਇਕਾਈਆਂ ਲਈ ਸਹਾਇਤਾ

ਇਕਾਈ ਸੰਗਰੂਰ :

ਰੂਪ ਸਿੰਘ ਇਕਾਈ ਮੈਂਬਰ ਵੱਲੋਂ ਆਪਣੇ ਪੁੱਤਰ ਡਾ.ਸੰਦੀਪ ਸਿੰਘ ਪੀ.ਐਚ.ਡੀ. ਦੇ ਐਸਿਸਟੈਂਟ ਪ੍ਰੋਫੈਸਰ ਨਿਯੁਕਤ ਹੋਣ ਦੀ ਖੁਸ਼ੀ 'ਚ 500

ਸੁਨਾਮ ਇਕਾਈ :

ਪਦਮ ਕੁਮਾਰ ਲਾਇਬਰੇਰੀਅਨ ਆਪਣੀ ਸ਼ਾਦੀ 'ਤੇ ਇਕਾਈ ਖਰਚ ਲਈ 2100

ਬਿਕਰਮਜੀਤ ਸੋਨੀ ਵਿਤ ਮੁਖੀ ਖਰਚ 500

ਇਕਾਈ ਬਠਿੰਡਾ :

ਹਰਦੀਪ ਮਹਿਣਾ ਵੱਲੋਂ ਆਪਣੀ ਸੇਵਾ ਮੁਕਤੀ 'ਤੇ 500

ਇਕਾਈ ਛਾਜਲੀ :

ਮਿਸਤਰੀ ਅਮਰਜੀਤ ਸਿੰਘ ਵੱਲੋਂ 5000

ਐਡਵੋਕੇਟ ਕਰਨੈਲ ਸਿੰਘ ਛਾਜਲਾ ਦੇ ਸ਼ਰਧਾਂਜਲੀ ਸਮਾਗਮ ਸਮੇਂ ਪਰਿਵਾਰ ਵੱਲੋਂ 500



# ਪ੍ਰਤੀਕਰਮ

**ਸੰਪਾਦਕ 'ਤਰਕਸ਼ੀਲ'**
**ਮੁੱਖ ਦਫਤਰ,**
**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)**
**ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ**
**ਬਰਨਾਲਾ-148101 (ਪੰਜਾਬ)**
E-mail : tarkshiloffice@gmail.com



ਪਰਚਾ ਵਧੀਆ ਲੱਗਿਆ। ਸਾਰੇ ਕਾਮਿਆਂ ਨੂੰ ਵਧਾਈਆਂ। ਹੇਮ ਰਾਜ ਜੀ ਦਾ ਲੇਖ ਮੌਤ ਦੀ ਸਜ਼ਾ ਦੇ ਮੁੱਦੇ ਤੇ ਸੁਸਾਇਟੀ ਦੇ ਦ੍ਰਿਸ਼ਟੀਕੋਣ ਵਜੋਂ ਛਪਿਆ ਹੈ। ਦੂਜੇ ਪਹਿਰੇ ਵਿੱਚ, ਵਿਚਾਰਾਂ ਅਤੇ ਕਾਨੂੰਨ ਦੇ ਜਮਾਤੀ ਕਿਰਦਾਰ ਬਾਰੇ ਦੱਸਿਆ ਹੈ। ਜਿਸ ਵਿੱਚ ਇਹ ਵੀ ਦੱਸਿਆ ਹੈ ਕਿ ਇਹ ਨਿਰਪੱਖ ਨਹੀਂ ਹੁੰਦੇ। ਅਗਲੇ ਦੋ ਤਿਨ ਪਹਿਰਿਆਂ ਵਿੱਚ ਇਸ ਧਾਰਨਾ ਦੀ ਪੁਸ਼ਟੀ ਲਈ ਉਦਾਹਰਨਾਂ ਦਿੱਤੀਆਂ ਹਨ, ਕਿ ਕਿਵੇਂ ਹਾਕਮ ਜਮਾਤ ਵੱਲੋਂ ਬਣਾਏ ਕਾਨੂੰਨ ਪੱਖਪਾਤੀ ਹੁੰਦੇ ਹਨ। ਧਿਆਨ ਨਾਲ ਵੇਖੀਏ ਤਾਂ, ਕਾਨੂੰਨਾਂ ਦੇ ਪੱਖਪਾਤੀ ਹੋਣ ਜਾਂ ਨਾ ਹੋਣ ਦਾ ਮੌਤ ਦੀ ਸਜ਼ਾ ਦੇਣ ਜਾਂ ਨਾ ਦੇਣ ਦੇ ਮੁੱਦੇ ਨਾਲ ਕੋਈ ਸੰਬੰਧ ਨਹੀਂ ਬਣਦਾ। ਕਿਉਂਕਿ ਗੱਲ ਕਾਨੂੰਨਾਂ ਦੇ ਜਮਾਤੀ ਕਿਰਦਾਰ ਦਾ ਵਿਸ਼ਲੇਸ਼ਣ ਕਰਨ ਬਾਰੇ ਨਹੀਂ ਹੋ ਰਹੀ ਹੈ। ਕੀ ਮੌਤ ਦੀ ਸਜਾ ਇਸ ਕਰਕੇ ਗਲਤ ਹੈ ਕਿ ਸਮਾਜ ਜਮਾਤੀ ਹੈ ਤੇ ਕਾਨੂੰਨ ਪੱਖਪਾਤੀ? ਇਸ ਚੋਂ ਤਾਰਕਿਕ ਸਿੱਟਾ ਇਹ ਨਿਕਲਦਾ ਹੈ, ਕਿ ਜਦੋਂ ਜਮਾਤ ਰਹਿਤ ਸਮਾਜ ਬਣ ਗਿਆ ਜਾਂ ਕਾਨੂੰਨ ਨਿਰਪੱਖ ਹੋਏ ਤਾਂ ਮੌਤ ਦੀ ਸਜ਼ਾ ਜਾਇਜ ਹੋਵੇਗੀ। ਹੁਣ ਵੀ ਬਹੁਤ ਸਾਰੇ ਮੁਲਕ ਹਨ ਜਿੱਥੇ ਸਮਾਜ ਜਮਾਤੀ ਹੈ ਤੇ ਕਾਨੂੰਨ ਪੱਖਪਾਤੀ ਹਨ, ਪਰ ਉਥੇ ਮੌਤ ਦੀ ਸਜ਼ਾ ਬੰਦ ਕਰ ਦਿੱਤੀ ਗਈ ਹੈ। ਅਮੈਨਸਟੀ ਇੰਟਰਨੈਸ਼ਨਲ 2012 ਦੀ ਰਿਪੋਰਟ ਮੁਤਾਬਿਕ 97 ਮੁਲਕਾਂ ਨੇ ਮੌਤ ਦੀ ਸਜ਼ਾ ਬੰਦ ਕਰ ਦਿੱਤੀ ਹੈ ਅਤੇ ਕਈ ਲੋਟੂ ਮੁਲਕਾਂ ਵਿੱਚ ਇਹ ਸ਼ਜ਼ਾ ਕਈ ਵਰ੍ਹਿਆਂ ਤੋਂ ਦਿੱਤੀ ਹੀ ਨਹੀਂ ਗਈ, ਜਦੋਂਕਿ ਇਹਨਾਂ ਮੁਲਕਾਂ ਦੇ ਸਮਾਜ ਜਮਾਤਾਂ ਵਿੱਚ ਵੰਡੇ ਹੋਏ ਹਨ ਅਤੇ ਇੰਨ੍ਹਾਂ ਦੇ ਕਾਨੂੰਨ ਵੀ ਪੱਖਪਾਤੀ ਹਨ।

ਪੰਨਾ 6, 7 ਤੇ ਮੌਤ ਦੀ ਸਜ਼ਾ ਦਾ ਮੁੱਦਾ, ਹਿੰਸਾ ਦੇ ਮੁੱਦੇ ਵਿੱਚ ਬਦਲ ਜਾਂਦਾ ਹੈ। ਇੰਨ੍ਹਾਂ ਸਫਿਆਂ ਤੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਇੱਕ ਬੰਦਾ ਹਿੰਸਕ ਕਿਉਂ ਹੋ ਜਾਂਦਾ ਹੈ ਜਾਂ ਜਾਇਜ ਅਤੇ ਨਜਾਇਜ਼ ਹਿੰਸਾ ਕੀ ਹੈ? ਹਿੰਸਾ ਦੇ ਗਲਤ ਜਾਂ ਠੀਕ ਹੋਣ ਦਾ ਮਸਲਾ-ਸਵੈ ਰੱਖਿਆ ਜਾਂ ਜਮਾਤੀ ਯੁੱਧ ਵਿੱਚ ਹੀ ਖੜ੍ਹਾ ਹੁੰਦਾ ਹੈ। ਵਿਰੋਧੀਆਂ ਵਿੱਚ ਟਕਰਾ ਦੌਰਾਨ, ਹਿੰਸਾ ਦੀ ਵਰਤੋਂ ਹੋਰ ਗੱਲ ਹੈ ਤੇ ਸਜ਼ਾ ਦਾ ਮਸਲਾ ਹੋਰ। ਮੌਤ ਦੀ ਸਜ਼ਾ ਨਾਲ, ਟਕਰਾ ਦੌਰਾਨ ਹੋਈ ਹਿੰਸਾ ਦਾ ਕੋਈ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਇਹ ਮੂਲੋਂ ਹੀ ਇਕ ਵੱਖਰਾ ਵਿਸ਼ਾ ਹੈ ਤੇ ਇਕ ਵੱਖਰੇ ਲੇਖ ਦੀ ਮੰਗ ਕਰਦਾ ਸੀ। ਇੰਨਾਂ ਦੋਹਾਂ ਦਾ ਨਰੜ ਕਰਨਾ ਵਾਜਬ ਨਹੀਂ ਸੀ। ਅੰਤ ਵਿੱਚ ਇਹ ਧਾਰਨਾ ਪੇਸ਼ ਕੀਤੀ ਹੈ ਕਿ ਸਜ਼ਾ ਨਾਲ ਅਪਰਾਧ ਖਤਮ ਨਹੀਂ ਹੁੰਦੇ। ਜੇ ਇਹ ਗੱਲ ਹੈ ਤਾਂ ਫਿਰ ਮੌਤ ਹੀ ਕਿਉਂ, ਹਰ ਕਿਸਮ ਦੀ ਸਜ਼ਾ ਹੀ ਗਲਤ ਹੈ। ਗਾਂਧੀਵਾਦੀ ਨਜਰੀਏ ਤੋਂ ਪ੍ਰੇਰਿਤ 1957 ਵਿੱਚ 'ਦੋ ਆਂਖੇ-ਬਾਰਾਂ ਹਾਥ' ਫਿਲਮ ਵਿੱਚ ਇਹ ਤਜਰਬਾ ਕੀਤਾ ਸੀ, ਜਿਸ ਵਿੱਚ ਕਤਲ ਦੇ ਕੇਸਾਂ ਵਿੱਚ ਸਜ਼ਾ ਭੁਗਤ ਰਹੇ ਛੇ ਕੈਦੀਆਂ ਨੂੰ ਜੇਲ੍ਹ ਵਿੱਚ ਰੱਖਣ ਦੀ ਬਜਾਏ, ਬਾਹਰ ਖੁੱਲ੍ਹੇ ਫਾਰਮ ਵਿੱਚ ਸੁਧਰਨ ਦਾ ਮੌਕਾ ਦਿੱਤਾ ਗਿਆ ਸੀ। ਮੌਤ ਦੀ ਸਜ਼ਾ ਬਾਰੇ ਮਣਾਂ ਮੂਹੀਂ ਸਾਹਿਤ ਲਿਖਿਆ ਮਿਲਦਾ ਹੈ, ਪਰ ਇਸ ਦਾ ਕੋਈ ਸਿੱਟਾ ਨਹੀਂ ਨਿਕਲਿਆ। ਮਾਰਕਸਵਾਦੀ ਸਿਧਾਂਤ ਨੂੰ ਮੰਨਣ ਵਾਲੀਆਂ ਸਿਆਸੀ ਪਾਰਟੀਆਂ ਦੇ ਸ਼ਾਸਨ ਕਾਲ ਵਿੱਚ ਵੀ (ਰੂਸ, ਚੀਨ ਆਦਿ) ਮੌਤ ਦੀ ਸਜ਼ਾ ਖਤਮ ਨਹੀਂ ਹੋਈ। ਜਿਥੋਂ ਤਕ ਮੈਨੂੰ ਯਾਦ ਹੈ ਕਿ ਕਿਰਨਜੀਤ ਕਾਂਡ ਦੇ ਘੋਲ ਦੌਰਾਨ ਤਰਕਸ਼ੀਲ ਸੁਸਾਇਟੀ ਵੀ ਭਾਗੀਦਾਰ ਸੀ। ਪਰ ਉਸ ਵਿੱਚ ਐਕਸ਼ਨ ਕਮੇਟੀ ਨੇ ਦੋਸ਼ੀਆਂ ਲਈ ਮੌਤ ਦੀ ਸਜ਼ਾ ਦੀ ਮੰਗ ਕੀਤੀ ਸੀ ਤੇ ਸਾਡੇ ਵੱਲੋਂ, ਇਸ ਬਾਰੇ ਕੋਈ, ਅਸਹਿਮਤੀ ਨੋਟ ਨਹੀਂ ਦਿੱਤਾ ਗਿਆ ਕਿ ਮੌਤ ਦੀ ਸਜ਼ਾ ਨਾ ਦਿੱਤੀ ਜਾਵੇ।ਸਗੋਂ ਦੋਸ਼ੀਆਂ ਨੂੰ ਫਾਹੇ ਲਾਉਣ ਦੇ ਨਾਹਰੇ ਲਗਦੇ ਰਹੇ ਸਨ। ਰੀਜ਼ਰਵੇਸ਼ਨ ਵਾਂਗ ਇਹ ਮੁੱਦਾ ਵੀ ਟੇਡਾ ਹੈ। ਇਸ ਲਈ ਅਜਿਹੇ ਵਿਸ਼ਿਆਂ ਬਾਰੇ ਲਿਖਤੀ ਰੂਪ ਵਿੱਚ ਸਿਧਾਂਤਕ ਪੁਜ਼ੀਸ਼ਨ ਲੈਣ ਤੋਂ ਪਹਿਲਾਂ ਸਾਰੇ ਪੱਖ ਵਿਚਾਰ ਲੈਣੇ ਚਾਹੀਦੇ ਹਨ। ਨਹੀਂ ਤਾਂ ਭਵਿੱਖ ਵਿੱਚ, ਕਿਸੇ ਲੋਕ-ਪੱਖੀ ਧਿਰ ਦਾ ਜਾਨੀ ਨੁਕਸਾਨ ਹੋਣ ਦੀ ਸੂਰਤ ਵਿੱਚ, ਸਾਡੇ ਵੱਲੋਂ ਦੋਸ਼ੀਆਂ ਲਈ ਮੌਤ ਦੀ ਸਜਾ ਮੰਗਣਾ ਅਨੈਤਿਕ ਤੇ ਆਪਾਵਿਰੋਧੀ ਹੋਵੇਗਾ। ਬਾਈ ਸਟੈਨੋ ਸਮਰੱਥ ਚਿੰਤਕ ਹਨ, ਇਸ ਲਈ ਉਹ ਮੇਰੀ ਭਾਵਨਾ ਨੂੰ ਸੌਖਿਆਂ ਹੀ ਸਮਝ ਸਕਦੇ ਹਨ। ਮੈਨੂੰ ਲੱਗਦਾ ਹੈ ਕਿ ਵਿਸ਼ੇ ਦੀ ਅਖੰਡਤਾ ਭੰਗ ਹੋਈ ਹੈ। ਵਿਸ਼ਾ, ਤਰਕ ਉਸਾਰੀ ਅਤੇ ਸਿੱਟਿਆਂ ਵਿਚਕਾਰ ਕੋਈ ਤਾਲਮੇਲ ਨਹੀਂ ਹੈ।

**ਅਵਤਾਰ ਗੋਂਦਾਰਾ**

ਜੁਲਾਈ-ਅਗਸਤ 2013 ਅੰਕ ਦਾ ਮੁੱਖ ਪੰਨਾ ਨਿੱਖਰਿਆ-ਨਿੱਖਰਿਆ ਲੱਗਿਆ ਕਿਉਂਕਿ ਇਸਦੇ ਕਈ ਰੰਗ, ਛਪਾਈ, ਚਿੱਤਰ ਅਤੇ ਅਜ਼ਾਦੀ ਦੀ ਕੁਟੇਸ਼ਨ ਇਸਦੀ ਦਿੱਖ ਨੂੰ ਚਾਰ ਚੰਨ ਲਾ ਰਹੇ ਸਨ। ਆਜ਼ਾਦੀ ਦੀ ਕੁਟੇਸ਼ਨ ਕਿਸ ਦੀ ਹੈ? ਅੰਤਰ ਝਾਤ ਦੇ ਸਿਰਲੇਖ ਜੇਕਰ ਇਹ ਵੀ ਹੁੰਦੇ: ਬੇਪਰਦ ਹੋਇਆ ਇੱਕ ਹੋਰ ਸੰਤ, ਬਲੱਡ ਪ੍ਰੈਸ਼ਰ, ਟੂਣੇ ਦੀ ਅਸਲੀਅਤ ਅਤੇ ਰਸਮਾਂ ਨੂੰ ਤਿਲਾਂਜਲੀ, ਤਾਂ ਆਮ ਪਾਠਕ ਵੀ ਖਿੱਚੇ ਜਾਂਦੇ। ਪਰੂਫ ਰੀਡਿੰਗ ਵਿੱਚ ਬਹੁਤ ਸੁਧਾਰ ਆਇਆ ਹੈ ਪਰ ਫਿਰ ਵੀ ਕਿਤੇ ਕਿਤੇ ਟਪਲਾ ਲਗ ਹੀ ਜਾਂਦਾ ਹੈ। ਜਿਵੇਂ ਸੰਪਾਦਕੀ ਦੇ ਅਖੀਰਲੇ ਪਹਿਰੇ ਪੈਰ੍ਹੇ ਵਿੱਚ

ਸ਼ਬਦ ਬਨਣਾ ਵਰਤਿਆ ਗਿਆ ਹੈ ਜਦ ਕਿ ਅਸਲ ਸ਼ਬਦ ਬਣਨਾ ਹੁੰਦਾ ਹੈ। ਪੰਨਾ ਨੰ: 14 ਦੀ ਆਖਰੀ ਲਾਈਨ (ਕੰਮ ਅਤੇ ਆਰਾਮ... ਦਾ ਬਾਕੀ ਹਿੱਸਾ ਕਿੱਥੇ ਗਿਆ?) ਪੰਨਾ ਨੰ: 28 ਤੇ ਛਪੀ ਕਵਿਤਾ 'ਮੰਗ' ਦੇ ਨਾਲ ਬਹਾਦਰ ਕੁੜੀ ਮਲਾਲਾ ਦੀ ਤਸਵੀਰ ਨਾਲ ਸੈਟਿੰਗ ਕਮਾਲ ਦੀ ਲੱਗੀ। ਨਾਸਿਤਕਾਂ ਦੀ ਦੁਨੀਆਂ ਤੇ ਛਪਿਆ ਚਿੰਨ੍ਹ ਲਿਖਤ ਦੀ ਸ਼ੋਭਾ ਦਾ ਪ੍ਰਤੀਕ ਹੈ। ਮੈਗਜ਼ੀਨ ਦੇ ਆਰਟੀਕਲ, ਕਵਿਤਾਵਾਂ ਅਤੇ ਬਾਕੀ ਮੈਟਰ ਵਧੀਆ ਲੱਗਾ। '...ਤੇ ਦੇਵ ਪੁਰਸ਼ ਹਾਰ ਗਏ' ਬਾਰੇ ਪਰਮਿੰਦਰ ਕੌਰ ਬਾਜਵਾ ਦੇ ਵਿਚਾਰ ਵੀ ਸੋਹਣੇ ਲੱਗੇ। ਲੇਖਕਾਂ ਅਤੇ ਸੰਪਾਦਕੀ ਬੋਰਡ ਨੂੰ ਹਾਰਦਿਕ ਵਧਾਈਆਂ।

**ਅਜੀਤ ਪ੍ਰਦੇਸੀ**

ਤਰਕਸ਼ੀਲ ਦੇ ਮਈ-ਜੂਨ 2013 ਦੇ ਅੰਕ ਦੀਆਂ ਸਮੁੱਚੀਆਂ ਰਚਨਾਵਾਂ ਰੌਚਕ ਅਤੇ ਜਾਣਕਾਰੀ ਭਰਪੂਰ ਸਨ। ਵਿਸ਼ੇਸ਼ ਤੌਰ ਤੇ ਡਾ. ਅਵਤਾਰ ਸਿੰਘ ਢੀਂਡਸਾ ਦੀ ਬ੍ਰਹਿਮੰਡ ਯਾਤਰਾ, ਹੇਮ ਰਾਜ ਸਟੈਨੋ ਦਾ ਭਾਰਤ ਵਿੱਚ ਅਖੌਤੀ ਪ੍ਰੈਸ ਦੀ ਆਜ਼ਾਦੀ ਬਾਰੇ ਲੇਖ, ਡਾ. ਦੀਪਤੀ ਦਾ ਔਰਤ ਦੀ ਸਖ਼ਸ਼ੀਅਤ, ਤਾਰੀ ਬਰਮਿੰਘਮ ਦਾ ਬਾਡੀ ਡੀ ਮੋਰਫਿਕ ਡਿਸਓਡਰ ਅਤੇ ਮੈਡਮ ਹਰਿੰਦਰ ਕੌਰ ਦੀ ਪ੍ਰਛਾਵਿਆਂ ਦੀ ਕਹਾਣੀ ਬਹੁਤ ਵਧੀਆ ਲੱਗੇ। ਤਰਕਸ਼ੀਲਾਂ ਦੇ ਆਦਰਸ਼ ਵਿਆਹਾਂ ਦੀ ਰਿਪੋਰਟ ਮੌਜੂਦਾ ਬੇਲੋੜੇ ਖਰਚੀਲੇ ਵਿਆਹਾਂ ਦਾ ਵਧੀਆ ਬਦਲ ਹੈ। ਮੁੱਖ ਪੰਨੇ ਦੇ ਅੰਦਰਲੇ ਪਾਸੇ ਸਟੇਟਬਾਡੀ ਬਾਰੇ ਜਾਣਕਾਰੀ ਅਤੇ ਕਵਿਤਾ ਹਾਸ਼ੀਏ ਦਾ ਹਾਉਂਕਾ ਦੀ ਸੈਟਿੰਗ ਵਧੀਆ ਨਹੀਂ ਸੀ। ਸੰਪਾਦਕੀ ਕਿਸੇ ਵੀ ਮੈਗਜ਼ੀਨ ਦੀ ਜਿੰਦਜਾਨ ਹੁੰਦੀ ਹੈ, ਇਸ ਵਾਰ ਕਾਰਲ ਮਾਰਕਸ ਦੇ ਕਥਨ ਦੀ ਵਿਆਖਿਆ ਠੀਕ ਸੀ ਪਰ ਸੰਪਾਦਕੀ ਬਹੁਤ ਹੀ ਵਿਰਲੀ ਸੀ ਇਸਨੂੰ ਹਰ ਪੱਖੋਂ ਸੰਘਣਾ ਕਰਨ ਦੀ ਲੋੜ ਹੈ। ਪੇਸ਼ ਕਦਮੀਆਂ ਵਿੱਚ ਮਲੇਰਕੋਟਲਾ ਇਕਾਈ ਦੀਆਂ ਸਰਗਰਮੀਆਂ ਵਿੱਚ ਹੈਡਿੰਗ ਦਲਿਤ ਪਰਿਵਾਰ ਨੂੰ ਮੈਗਜ਼ੀਨ ਭੇਟ ਕੀਤੇ ਲਿਖਿਆ ਗਿਆ ਹੈ। ਸਮਾਜਿਕ ਬਰਾਬਰੀ ਦਾ ਹੋਕਾ ਦੇਣ ਵਾਲੇ ਤਰਕਸ਼ੀਲਾਂ ਨੂੰ ਇਹੋ ਜਿਹੇ (ਦਲਿਤ) ਸ਼ਬਦਾਂ ਤੋਂ ਪਰਹੇਜ ਕਰਨਾ ਚਾਹੀਦਾ ਹੈ।

**ਕੁਲਜੀਤ ਡੰਗਰਖੇੜਾ**

ਤਰਕਸ਼ੀਲ ਮੈਗਜੀਨ ਦੇ ਜੁਲਾਈ-ਅਗਸਤ 2013 ਅੰਕ ਵਿੱਚ ਜਗਿਆਸਾ ਪ੍ਰਸ਼ਨ ਨੰ: 4 ਦਾ ਬਾਕੀ ਹਿੱਸਾ ਤੇ ਉੱਤਰ ਪਤਾ ਨਹੀਂ ਕਿੱਥੇ ਸੀ। ਪਤਾ ਨਹੀਂ ਲੱਗਾ। ਮੈਗਜ਼ੀਨ ਦਾ ਮੁੱਖ ਪੰਨਾ ਬਹੁਤ ਹੀ ਚੰਗਾ ਸੀ। ਇਸ ਲਈ ਸਮੂਹ ਸੰਪਾਦਕੀ ਬੋਰਡ ਵਧਾਈ ਦਾ ਹੱਕਦਾਰ ਹੈ। ਅਤੇ ਜੇਕਰ ਮੈਗਜ਼ੀਨ ਦਾ ਮੁੱਖ ਪੰਨਾ ਲੈਮੀਨੇਟ ਹੋ ਜਾਵੇ ਤਾਂ ਬਹੁਤ ਹੀ ਚੰਗਾ ਹੈ। ਜਾਵੇਦ ਅਖਤਰ ਦੀ ਮਦਰ ਟਰੇਸਾ ਬਾਰੇ ਕਵਿਤਾ ਤੇ ਸੰਪਾਦਕੀ, ਹੇਮਰਾਜ ਸਟੈਨੋ ਦਾ ਲੇਖ ਮੌਤ ਦੀ ਸਜ਼ਾ ਬਾਰੇ ਬਹੁਤ ਹੀ ਚੰਗਾ ਲੱਗਾ। ਮੌਤ ਦੀ ਸਜ਼ਾ ਬਾਰੇ ਜੇਕਰ ਸੁਸਾਇਟੀ ਦੀ ਵੀ ਇਹ ਹੀ ਸੋਚ ਹੈ ਤਾਂ ਇਸਨੂੰ ਖਤਮ ਕਰਨ ਬਾਰੇ ਮਤੇ ਪਾਸ ਕਰਨੇ ਚਾਹੀਦੇ ਹਨ ਅਤੇ ਸਰਕਾਰ ਨੂੰ ਮੰਗ ਪੱਤਰ ਦੇਣੇ ਚਾਹੀਦੇ ਹਨ ਅਤੇ ਹੋਰ ਮੈਗਜ਼ੀਨ ਦਾ ਸਾਰਾ ਹੀ ਮੈਟਰ ਬਹੁਤ ਹੀ ਚੰਗਾ ਤੇ ਜਾਣਕਾਰੀ ਵਾਲਾ ਸੀ ਅਤੇ ਰਾਹੁਲ ਸਾਂਕ੍ਰਿਤਆਇਨ ਦੀ ਕਿਤਾਬ (ਭੱਜੋ ਨਾ, ਦੁਨੀਆਂ ਨੂੰ ਬਦਲੋ) ਇਸ ਕਿਤਾਬ ਨੂੰ ਜੇਕਰ ਕਿਤਾਬ ਦੇ ਹੀ ਰੂਪ ਵਿੱਚ ਛਾਪਿਆ ਜਾਂਦਾ ਤਾਂ ਬਹੁਤ ਹੀ ਚੰਗਾ ਸੀ ਕਿਉਂਕਿ ਇਸ ਤਰ੍ਹਾਂ ਕਿਤਾਬ ਨੂੰ ਮੈਗਜ਼ੀਨ ਵਿੱਚ ਛਾਪਣ ਨਾਲ ਹੋਰ ਮੈਟਰ ਦੀ ਮਾਤਰਾ ਘੱਟ ਹੁੰਦੀ ਹੈ। ਅਤੇ ਇੰਨ੍ਹੇ ਚੰਗੇ ਮੈਗਜ਼ੀਨ ਵਿੱਚ ਕੋਈ ਵੀ ਕਿਤਾਬ ਨਾ ਛਾਪੀ ਜਾਵੇ। ਜਿੰਨ੍ਹਾਂ ਮੈਗਜੀਨਾਂ ਵਿੱਚ ਮੈਟਰ ਦੀ ਘਾਟ ਹੁੰਦੀ ਹੈ। ਉਹਨਾਂ ਮੈਗਜੀਨਾਂ ਵਿੱਚ ਇਸ ਤਰ੍ਹਾਂ ਕਿਤਾਬ ਜਾਂ ਨਾਵਲ ਲੜੀਵਾਰ ਛਾਪੇ ਜਾਂਦੇ ਹਨ। ਕ੍ਰਿਪਾ ਕਰਕੇ ਅੱਗੇ ਤੋਂ ਸੰਪਾਦਕੀ ਬੋਰਡ ਇਸ ਵਾਰੇ ਸੋਚੇ।

**ਅਮਰਜੀਤ ਨੰਗਲ, ਜਥੇਬੰਦਕ ਮੁਖੀ ਜੋਨ ਬਰਨਾਲਾ**

ਮਈ-ਜੂਨ ਦੇ ਤਰਕਸ਼ੀਲ ਰਸਾਲੇ ਵਿੱਚ ਸ੍ਰੀ ਹੇਮਰਾਜ ਸਟੈਨੋ ਨੇ ਪ੍ਰੈਸ ਦੀ ਆਜ਼ਾਦੀ ਦੇ ਆਪਣੇ ਲੇਖ ਵਿੱਚ ਇੱਕ ਥਾਂ ਲਿਖਿਆ ਹੈ, ਪਿੱਛੇ ਜਿਹੇ ਜਦੋਂ ਅੰਬਾਨੀ ਨੇ ਆਪਣੇ ਪਰਿਵਾਰ ਦੇ ਪੰਜ ਛੇ ਜੀਆਂ ਵਾਸਤੇ 27 ਮੰਜ਼ਿਲਾ ਮਹਿਲ ਬਣਾਇਆ ਤਾਂ ਇਥੋਂ ਦੇ ਇਕ ਸਰਮਾਏਦਾਰ, ਟਾਟੇ ਨੇ ਕਿਹਾ ਕਿ ਉਸਨੂੰ ਇੰਨ੍ਹਾਂ ਵੱਡਾ ਮਹਿਲ ਨਹੀਂ ਬਣਾਉਣਾ ਚਾਹੀਦਾ ਸੀ। ਕਈ ਲੋਕਾਂ ਨੂੰ ਲੱਗਿਆ ਕਿ ਟਾਟਾ ਬੜਾ ਵਧੀਆ ਬਿਆਨ ਦੇ ਰਿਹਾ ਹੈ ਜਾਂ ਇਹ ਕਹਿ ਲਵੋ ਕਿ ਟਾਟਾ ਅਮੀਰਾਂ ਦੇ ਵਿਰੁੱਧ ਬਿਆਨ ਦੇ ਰਿਹਾ ਹੈ। ਨਹੀਂ, ਅਜਿਹਾ ਕੁਝ ਵੀ ਨਹੀਂ। ਉਹ ਤਾਂ ਸਗੋਂ ਅੰਬਾਨੀ ਨੂੰ ਮੱਤ ਦੇ ਰਿਹਾ ਸੀ ਕਿ ਇਸ ਨਾਲ ਕੀੜਿਆਂ-ਮਕੌੜਿਆਂ ਵਾਲੀ ਜ਼ਿੰਦਗੀ ਜੀਅ ਰਹੇ ਲੋਕ ਭੜਕਣਗੇ ਅਤੇ ਬਗਾਵਤ ਕਰਨਗੇ। ਲੇਖ ਤਾਂ ਤਰਕਸ਼ੀਲ ਰਸਾਲੇ ਦੇ ਹਰ ਵਾਰ ਖਿੱਚ ਪਾਉਣ ਵਾਲੇ ਹੁੰਦੇ ਹਨ ਪਰ ਕਈ ਪਹਿਰੇ ਤਾਂ ਪਾਠਕ ਨੂੰ ਪੜ੍ਹਨ ਦੌਰਾਨ ਰੁਕ ਜਾਣ ਅਤੇ ਚਿੰਤਨ ਕਰਨ ਲਈ ਮਜਬੂਰ ਕਰ ਦਿੰਦੇ ਹਨ। ਡਾ. ਅਵਤਾਰ ਸਿੰਘ ਢੀਂਡਸਾ, ਡਾ. ਐੱਸ.ਐੱਸ. ਦੀਪਤੀ, ਡਾ. ਬਲਵੰਤ ਸਿੱਧੂ, ਗੁਰਚਰਨ ਨੂਰਪੁਰ, ਜਸਵੰਤ ਮੋਹਾਲੀ, ਐਡਵੋਕੇਟ ਹਰਿੰਦਰ ਲਾਲੀ, ਚੰਨਣ ਵਾਂਦਰ, ਰਾਮ ਸਵਰਨ ਲੱਖੇਵਾਲੀ, ਬਲਬੀਰ ਲੌਂਗੋਵਾਲ, ਭੂਰਾ ਸਿੰਘ ਮਹਿਮਾ ਸਰਜਾ, ਬਲਵਿੰਦਰ ਬਰਨਾਲਾ, ਰਜਿੰਦਰ ਭਦੌੜ ਤੇ ਸੁਮੀਤ ਸਿੰਘ ਅੰਮ੍ਰਿਤਸਰ ਕਈ ਹੋਰ ਸੱਜਣ ਜੋ ਆਪਣੀਆਂ ਖੂਬਸੂਰਤ ਲਿਖਤਾਂ ਰਾਹੀਂ ਜਾਂ ਕਿਸੇ ਹੋਰ ਪੱਖ ਤੋਂ ਤਰਕਸ਼ੀਲ ਰਸਾਲੇ ਨੂੰ ਰਵਾਂ-ਦਵਾਂ ਰੱਖ ਰਹੇ ਹਨ ਅਤੇ ਅਗਲੇਰਾ ਸਫਰ ਜਾਰੀ ਰੱਖਣ ਵਿੱਚ ਯੋਗਦਾਨ ਪਾ ਰਹੇ ਹਨ, ਮੈਂ ਸਭ ਨੂੰ ਹਾਰਦਿਕ ਸਲਾਮ ਕਰਦਾ ਹਾਂ। ਤਰਕਸ਼ੀਲ ਰਸਾਲੇ ਦੇ ਸਭ ਸਹਿਯੋਗੀਆਂ ਨੂੰ ਮੈ ਦਿਲ ਦੀਆਂ ਗਹਿਰਾਈਆਂ ਤੋਂ ਸਲਾਮ ਪੇਸ਼ ਕਰਦਾ ਹਾਂ। ਸ਼ਾਲਾ, ਤਰਕਸ਼ੀਲ ਰਸਾਲਾ ਸਦਾ ਨਵੀਆਂ ਉੱਚਾਈਆਂ ਛੋਂਹਦਾ ਰਹੇ।ਆਮੀਨ।

**ਪਿਆਰਾ ਸਿੰਘ ਮਾਨਵ, ਬਟਾਲਾ**

✉ ਪਿਛਲੇ ਅੰਕ ਵਿੱਚ ਜਾਵੇਦ ਅਖਤਰ ਜੀ ਦੀ ਲਿਖੀ ਕਵਿਤਾ 'ਮਦਰ ਟਰੇਸਾ ਦੇ ਨਾਂ' ਪੜ੍ਹੀ। ਕਵੀ ਲਿਖਣ ਲੱਗਿਆਂ ਕਮਾਲ ਕਰ ਦਿੰਦਾ ਹੈ, ਜਦੋਂ ਕਹਿੰਦਾ ਹੈ, 'ਮੈਂ ਤੁਝਸੇ ਕਿਸ ਮੂੰਹ ਸੇ ਪੂਛੂੰ, ਤੂਨੇ ਕਭੀ ਯੈ ਕਿਉਂ ਨਹੀਂ ਪੂਛਾ, ਕਿਸਨੇ ਇਨ ਬਦਹਾਲੋਂ ਕੋ ਬਦਹਾਲ ਕਿਆ ਹੈ।' ਭਾਵ ਸਾਨੂੰ ਗਰੀਬ ਦੀ ਮੱਦਦ ਕਰਨ ਦੇ ਨਾਲ, ਗਰੀਬੀ ਦਾ ਕਾਰਨ ਵੀ ਖੋਜਣਾ ਚਾਹੀਦਾ ਹੈ। ਕਿਸੇ ਮਜ਼ਲੂਮ ਦੀ ਸਹਾਇਤਾ ਦੇ ਨਾਲ ਨਾਲ ਜੁਲਮੀ ਦੇ ਖਿਲਾਫ ਵੀ ਆਵਾਜ ਬੁਲੰਦ ਕਰਨੀ ਚਾਹੀਦੀ ਹੈ। ਪਰ ਗੱਲ ਉਥੇ ਆ ਕੇ ਰੁਕ ਜਾਂਦੀ ਹੈ, ਕਰੂ ਕੌਣ? ਕਵੀ ਅਨੁਸਾਰ ਜੇਕਰ ਮੈਂ ਮਦਰ ਟਰੇਸਾ ਵਿੱਚ ਕਮੀ ਕੱਢ ਰਿਹਾ ਹਾਂ ਤਾਂ ਉਸ ਦਾ ਅਧੂਰਾ ਕੰਮ ਮੈਨੂੰ ਹੀ ਪੂਰਾ ਕਰਨਾ ਪੈਣਾ ਹੈ। ਕਵਿਤਾ ਬਹੁਤ ਚੰਗੀ ਲੱਗੀ, ਸਾਡੇ ਕਵੀਆਂ ਅਤੇ ਲੇਖਕਾਂ ਨੂੰ ਸਮਾਜ ਅਤੇ ਸਮਾਜਿਕ ਪ੍ਰਬੰਧ ਵਿਚਲੇ ਗਲਤ ਤੱਥਾਂ ਵਿਰੁੱਧ ਆਵਾਜ਼ ਬੁਲੰਦ ਕਰਨੀ ਚਾਹੀਦੀ ਹੈ। ਹਰਮੇਸ਼ ਮਾਲੜੀ ਜੀ ਇਸ ਕਵਿਤਾ ਲਈ ਵਧਾਈ ਦੇ ਪਾਤਰ ਹਨ। ਇਸ ਢੰਗ ਨਾਲ, ਸਾਨੂੰ ਹੋਰ ਵੀ ਹਿੰਦੀ ਅਤੇ ਅੰਗਰੇਜ਼ੀ ਸਾਹਿਤ ਪਾਠਕਾਂ ਅੱਗੇ ਪੇਸ਼ ਕਰਨਾ ਚਾਹੀਦਾ ਹੈ। ਮੇਰੀ ਬੇਨਤੀ ਇਹ ਹੈ ਕਿ ਹਰ ਵਾਰ ਕੋਈ ਹਿੰਦੀ ਕਵਿਤਾ ਨੂੰ ਗੁਰਮੁੱਖੀ ਲਿਪੀ ਵਿੱਚ ਛਾਪਿਆ ਜਾਵੇ, ਕਿਉਂਕਿ ਬਹੁਤ ਸਾਰੇ ਪਾਠਕ ਪੰਜਾਬੀ ਕਿਤਾਬਾਂ ਜਾਂ ਪੰਜਾਬੀ ਸਾਹਿਤ ਹੀ ਪੜ੍ਹਦੇ ਹਨ। ਉਹ ਸਾਡੀਆਂ ਗੁਆਂਢੀ ਭਾਸ਼ਾਵਾਂ ਵਿੱਚ ਪਏ ਖਜ਼ਾਨੇ ਤੋਂ ਅਣਜਾਣ ਰਹਿ ਜਾਂਦੇ ਹਨ।

**ਸ਼ਹੀਦ ਭਗਤ ਸਿੰਘ ਵਿਚਾਰ ਮੰਚ, ਹੁਸ਼ਿਆਰਪੁਰ (ਮੋਹਾਲੀ)**

✉ ਤਰਕਸ਼ੀਲ ਲਹਿਰ ਦਾ ਬੁਲਾਰਾ ਤਰਕਸ਼ੀਲ ਮਈ-ਜੂਨ ਅੰਕ ਸੱਚਮੁੱਚ ਗਿਆਨ ਵਿਗਿਆਨ ਤੇ ਚਿੰਤਨ ਦੀ ਆਵਾਜ ਸੀ। ਇਸ ਅੰਦਰ ਪੇਸ਼ ਵੱਖ-ਵੱਖ ਵੰਨਗੀ ਦੇ ਲੇਖ, ਜਗਿਆਸਾ, ਸਵਾਲ, ਕੇਸ ਰਿਪੋਰਟਾਂ, ਤਰਕਸ਼ੀਲ ਬਣਨ ਦੀ ਹੱਡਬੀਤੀ, ਆਦਰਸ਼ ਵਿਆਹ ਰਿਪੋਰਟ, ਹੁੰਗਾਰੇ ਤੇ ਪੇਸ਼ ਕਦਮੀਆਂ ਆਦਿ ਵਿਚਲਾ ਸਾਰਾ ਮੈਟਰ ਤਰਕਸ਼ੀਲ ਕਿਰਨਾਂ ਬਖੇਰ ਰਿਹਾ ਸੀ। ਹੇਮ ਰਾਜ ਸਟੈਨੋ ਜੀ ਦਾ ਲੇਖ 'ਪ੍ਰੈਸ ਦੀ ਆਜ਼ਾਦੀ' ਤਰਕ ਤੇ ਦਲੀਲ ਭਰਪੂਰ ਲੇਖ ਸੀ। ਡਾ. ਅਵਤਾਰ ਸਿੰਘ ਢੀਂਡਸਾ ਨੇ ਬੜੀ ਵਧੀਆ ਸ਼ੈਲੀ ਰਾਹੀਂ ਕੁਦਰਤ ਦੇ ਭੇਤਾਂ ਤੋਂ ਪਰਦਾ ਲਾਉਂਦੇ ਹੋਏ, ਬ੍ਰਹਿਮੰਡ ਦੀ ਯਾਤਰਾ ਕਰਵਾਈ। ਜਗਿਆਸਾ ਤੇ ਖੋਜ ਖਬਰ ਨੇ ਮਨ ਦੀਆਂ ਜਗਿਆਸਾਵਾਂ ਨੂੰ ਕੁਝ ਸ਼ਾਂਤ ਕੀਤਾ। ਹਵਾ ਵਿੱਚ ਲਿਖੇ ਹਰਫ਼ ਦਾ ਹਰਫ਼ ਹਰਫ਼ ਕੀਮਤੀ ਸੀ। ਡਾ. ਸਿਆਮ ਸੁੰਦਰ ਦੀਪਤੀ ਨੇ ਔਰਤਾਂ ਦੀ ਸਖਸ਼ੀਅਤ ਦੇ ਵਿਭਿੰਨ ਪਹਿਲੂਆਂ ਬਾਰੇ ਦੱਸ ਕੇ, ਔਰਤ ਨੂੰ ਪਹਿਚਾਣ ਦੇਣ ਦੀ ਗੱਲ ਕੀਤੀ। ਗੁਰਚਰਨ ਨੂਰਪੁਰ ਨੇ ਸਮੁੱਚੇ ਬ੍ਰਹਿਮੰਡ ਦੀ ਗਤੀਸ਼ੀਲਤਾ ਨੂੰ ਪਹਿਚਾਣਦੇ ਹੋਏ ਸੋਚ ਵਿਚਾਰ ਅੰਦਰ ਵੀ ਗਤੀ ਲਿਆਉਣ ਦੀ ਗੱਲ ਕੀਤੀ। ਮੈਂ ਤਰਕਸ਼ੀਲ ਕਿਵੇਂ ਬਣਿਆ, ਮਿੰਨੀ ਕਹਾਣੀ 'ਅਡੰਬਰ' ਤੇ ਚੋਭਾ ਲਾਉਂਦੀਆਂ ਜੀਦੇ ਦੀਆਂ ਨਸ਼ਤਰਾਂ ਬਾ ਕਮਾਲ ਸਨ। ਬੱਚਿਆਂ ਵਾਸਤੇ ਸ਼ੁਰੂ ਕੀਤੇ ਕਾਲਮ ਆਓ ਜਾਦੂ ਸਿੱਖੀਏ ਤੇ ਦਸ ਸਵਾਲ ਬਹੁਤ ਹੀ ਵਧੀਆ ਤੇ ਸੁਚਾਰੂ ਯਤਨ ਹੈ। ਕਿਉਂਕਿ ਇਹ ਬੱਚੇ ਹੀ ਤਰਕਸ਼ੀਲ ਲਹਿਰ ਦਾ ਭਵਿੱਖ ਹੋਣਗੇ। ਜਸਵੰਤ ਮੋਹਾਲੀ ਦਾ ਫੇਸਬੁੱਕ ਤੋਂ ਲਿਆ ਲੇਖ 'Im proud to be Atheist' ਕਾਬਲੇ ਤਾਰੀਫ ਯਤਨ ਹੈ। ਹਰਿੰਦਰ ਕੌਰ ਦੀ 'ਪ੍ਰਛਾਵਿਆਂ ਦੀ ਕਹਾਣੀ' ਬੇਹੱਦ ਪਸੰਦ ਆਈ। ਨਾਵਲ 'ਪਹਿਲਾ ਅਧਿਆਪਕ' ਤੇ ਪੁਸਤਕ 'ਰੱਬ ਦੀ ਲੋੜ ਹੈ' ਦੀ ਸਮੀਖਿਆ ਕਰਕੇ ਪਾਠਕਾਂ ਨੂੰ ਪੜ੍ਹਨ ਲਈ ਪ੍ਰੇਰਿਤ ਕਰਨ ਦਾ ਇਹ ਯਤਨ ਮੈਨੂੰ ਬਹੁਤ ਵਧੀਆ ਲੱਗਿਆ। ਹੋਰ ਪੁਸਤਕ-ਸਮੀਖਿਆ ਵੀ ਛਾਪਦੇ ਰਹੋ। ਸ਼ਬਦਾਂ ਦੀਆਂ ਗਲਤੀਆਂ ਤੇ ਧਿਆਨ ਦੇਣ ਦੀ ਲੋੜ ਹੈ। ਪੰਨਾ ਨੰ: 15 ਉੱਪਰ 'ਆਹੁਦੇ' ਸ਼ਬਦ ਨੂੰ ਆਹਦੇ ਲਿਖਿਆ ਸੀ ਜੋ ਕਿ ਗਲਤ ਹੈ। ਵਿਵਹਾਰਕ ਲੇਖਾਂ ਦੇ ਨਾਲ-ਨਾਲ ਤਰਕਸ਼ੀਲ ਲਹਿਰ ਨਾਲ ਸੰਬੰਧਤ ਸਿਧਾਂਤਕ ਲੇਖ ਵੀ ਛਾਪੇ ਜਾਣ।

**ਅਵਤਾਰ ਦੀਪ, ਗੁਰੂਹਰਸਹਾਏ**

## ਇੱਕ ਹੋਰ 'ਸੰਤ' ਹੋਇਆ ਬੇਪਰਦ

ਵੱਡੇ ਪੱਧਰ ਤੇ ਜ਼ਮੀਨਾਂ ਉੱਪਰ ਨਜਾਇਜ਼ ਕਬਜ਼ੇ ਕਰਨ, ਦਿੱਲੀ ਸਮੂਹਿਕ ਬਲਾਤਕਾਰ ਕਾਂਡ ਸਮੇਂ ਔਰਤਾਂ ਖਿਲਾਫ਼ ਅਪਮਾਨਜਨਕ ਟਿੱਪਣੀਆਂ ਕਰਨ, ਮੀਡੀਆ ਨਾਲ ਦੁਰਵਿਵਹਾਰ ਕਰਨ, ਕਾਰਣ ਚਰਚਾ ਵਿੱਚ ਰਹੇ ਆਸਾ ਰਾਮ ਬਾਪੂ ਖਿਲਾਫ਼ ਉਸਦੇ ਛਿੰਦਵਾੜਾ ਸਥਿਤ ਗੁਰੂਕੁਲ ਵਿੱਚ ਪੜ੍ਹਣ ਵਾਲੀ ਇੱਕ ਨਾਬਾਲਗ ਲੜਕੀ ਨੇ ਕੇਂਦਰੀ ਦਿੱਲੀ ਦੇ ਕਮਲਾ ਮਾਰਕੀਟ ਥਾਣੇ ਵਿੱਚ ਉਸ ਨਾਲ ਜਬਰ-ਜਨਾਹ ਕਰਨ ਦੇ ਦੋਸ਼ ਅਧੀਨ ਮੁਕੱਦਮਾ ਦਰਜ ਕਰਵਾਇਆ ਹੈ। ਰਾਜਸਥਾਨ ਦੇ ਡੀ.ਜੀ.ਪੀ. ਨੇ ਕਿਹਾ ਹੈ ਕਿ ਆਸਾ ਰਾਮ ਬਾਪੂ ਖਿਲਾਫ਼ ਪੁਲਿਸ ਕੋਲ ਪੁਖਤਾ ਸਬੂਤ ਹਨ, ਉਨ੍ਹਾਂ ਦੀ ਗ੍ਰਿਫਤਾਰੀ ਤੈਅ ਹੈ।



ਆਸਾ ਰਾਮ ਬਾਪੂ ਦੇ ਇੱਕ ਨਜਦੀਕੀ ਸਹਿਯੋਗੀ ਅੰਮ੍ਰਿਤ ਭਾਈ ਪਰਜਾਪਤ ਨੇ ਆਪਣੀ ਜ਼ਮੀਰ ਦੀ ਅਵਾਜ਼ ਪਛਾਣਦਿਆਂ, ਆਸਾ ਰਾਮ ਤੇ ਇੱਕ ਹਜ਼ਾਰ ਤੋਂ ਵੱਧ ਲੜਕੀਆਂ ਨਾਲ ਬਲਾਤਕਾਰ ਕਰਨ ਦਾ ਦੋਸ਼ ਲਗਾਇਆ ਹੈ। ਇਸ ਸਬੰਧ ਵਿੱਚ ਉਸਨੇ ਕੋਟ ਦੇ ਗੁਮਾਨਪੁਰ ਥਾਣੇ ਵਿੱਚ ਮੁਕੱਦਮਾ ਦਰਜ ਕਰਵਾਇਆ ਹੈ। 'ਬਾਪੂ' ਦੀਆਂ ਇਹਨਾਂ ਕਰਤੂਤਾਂ ਖਿਲਾਫ਼ ਰੋਹ ਪ੍ਰਗਟਾਉਂਦੀਆਂ ਬਹੁਤ ਸਾਰੇ ਥਾਵਾਂ ਤੇ ਲੋਕਾਂ ਨੇ ਉਸਦੀ ਫੋਟੋ ਤੇ ਜੁੱਤੀਆਂ ਦੇ ਹਾਰ ਪਾਏ ਹਨ।

# ਪੇਸ਼ ਕਦਮੀਆਂ

**ਜ਼ੋਨ ਜਲੰਧਰ : ਲੋਕ ਮਸਲਿਆਂ ਤੇ ਲਾਮਬੰਦੀ :** ਤੈਅ ਕੀਤੇ ਪ੍ਰੋਗਰਾਮ ਅਨੁਸਾਰ ਜ਼ੋਨ ਜਲੰਧਰ ਦੇ ਯੂਨਿਟ ਜਲੰਧਰ, ਫਗਵਾੜਾ, ਸ਼ਾਹਕੋਟ, ਟਿੱਬਾ, ਬੁਲੋਵਾਲ-ਭੁੰਗਾ ਅਤੇ ਟਾਂਡਾ ਨੇ ਵਾਤਾਵਰਨ ਦਿਵਸ ਉੱਤੇ 5 ਜੂਨ 2013 ਨੂੰ ਕ੍ਰਮਵਾਰ ਤਹਿਸੀਲ ਜਲੰਧਰ, ਫਗਵਾੜਾ, ਸ਼ਾਹਕੋਟ, ਸੁਲਤਾਨਪੁਰ ਲੋਧੀ, ਹੁਸ਼ਿਆਰਪੁਰ ਅਤੇ ਦਸੂਹਾ ਵਿੱਚ ਲੋਕ ਮਸਲਿਆਂ ਨੂੰ ਲੈ ਕੇ ਮੁਜਾਹਰਾ ਕੀਤਾ ਅਤੇ ਸਬ-ਡਵੀਜਨਾਂ ਦੇ ਐਸ.ਡੀ.ਐਮਜ. ਨੂੰ ਮੰਗ ਪੱਤਰ ਦਿੱਤੇ। ਮੁਜ਼ਾਹਰੇ ਦੀ ਵੱਖ-ਵੱਖ ਸੂਬਾ, ਜੋਨ ਤੇ ਯੂਨਿਟ ਆਗੂਆਂ ਜਿਵੇਂ ਵਿਜੈ ਰਾਹੀ, ਅਜੀਤ ਰਾਜ, ਪਰਮਜੀਤ ਸਿੰਘ, ਸੁਖਦੇਵ ਫਗਵਾੜਾ, ਜਸਵਿੰਦਰ ਪਟਵਾਰੀ, ਸੁਖਵਿੰਦਰ ਬਾਗਪੁਰ, ਬਿੱਟੂ ਰੂਪੇਵਾਲੀ, ਮਾਸਟਰ ਜਸਬੀਰ ਸਿੰਘ, ਸੁਰਜੀਤ ਟਿੱਬਾ, ਬਲਵਿੰਦਰ ਬੁਲੋਵਾਲ, ਮਾਸਟਰ ਮਦਨ ਲਾਲ, ਮਾਸਟਰ ਦਲਜੀਤ ਸਿੰਘ, ਭੁਪਿੰਦਰ ਸਿੰਘ, ਮਾਸਟਰ ਸੁਖਜੀਤ ਸਿੰਘ, ਮਾਸਟਰ ਦਿਲਬਾਗ ਸਿੰਘ, ਰਾਮ ਲੁਭਾਇਆ ਆਦਿ ਨੇ ਅਗਵਾਈ ਕੀਤੀ। ਜ਼ੋਨ ਤੇ ਯੂਨਿਟਾਂ ਵਲੋਂ ਸਾਂਝੇ ਤੌਰ ਤੇ ਕੱਢਿਆ ਗਿਆ ਲੀਫਲੈਟ ਜਨਤਾ ਵਿੱਚ ਵੰਡਿਆ ਜਿਸ ਦਾ ਮੁੱਖ ਸਿਰਲੇਖ ਸੀ ਕਿ ਲੋਕੋ ਆਪਣੇ ਧੀਆਂ ਪੁੱਤਰਾਂ ਨੂੰ ਬਰਬਾਦ ਹੋਣ ਤੋਂ ਬਚਾਉਣ ਲਈ ਅੱਗੇ ਆਓ। ਆਗੂਆਂ ਨੇ ਸੰਬੋਧਿਤ ਕਰਦੇ ਕਿਹਾ ਕਿ ਅੱਜ ਮਸਲੇ ਹੱਥ ਤੇ ਹੱਥ ਰੱਖ ਕੇ, ਸਿਰਫ ਸਰਕਾਰਾਂ ਜਾਂ ਸਿਆਸੀ ਪਾਰਟੀਆਂ ਤੇ ਝਾਕ ਰੱਖਕੇ ਹੱਲ ਨਹੀਂ ਹੋਣੇ ਸਗੋਂ ਪੰਜਾਬ ਤੇ ਲੋਕਾਂ ਨੂੰ ਬਚਾਉਣ ਲਈ ਜਰੂਰੀ ਹੈ ਕਿ ਆਮ ਜਨਤਾ ਖੁਦ ਅੱਗੇ ਆਵੇ ਤੇ ਜਾਤਾਂ, ਧਰਮਾਂ ਤੋਂ ਉੱਪਰ ਉੱਠ ਕੇ ਲੋਕ ਲਹਿਰ ਖੜੀ ਕਰੇ। ਫਗਵਾੜਾ ਵਿਖੇ ਤਰਕਸ਼ੀਲ ਸੁਸਾਇਟੀ ਅਤੇ ਜਬਰ ਤੇ ਬੇਇਨਸਾਫੀ ਵਿਰੋਧੀ ਮੰਚ ਵੱਲੋਂ ਸਾਂਝੇ ਤੌਰ ਤੇ ਰੈਲੀ ਤੇ ਮੁਜਾਹਰਾ ਵੀ ਕੀਤਾ ਗਿਆ। ਜਿਸ ਵਿੱਚ 150 ਦੇ ਕਰੀਬ ਮਰਦ ਔਰਤਾਂ ਨੇ ਸ਼ਮੂਲੀਅਤ ਕੀਤੀ।

**ਜਸਵਿੰਦਰ ਪਟਵਾਰੀ, ਜੋਨ ਮੁਖੀ**

**ਮਾਝਾ ਜ਼ੋਨ: ਵਰਕਸ਼ਾਪ ਦਾ ਆਯੋਜਨ :** ਤਰਕਸ਼ੀਲ ਕਾਰਕੁੰਨਾਂ ਦੀ ਵਰਕਸ਼ਾਪ ਮੁਖਵਿੰਦਰ ਸਿੰਘ ਚੋਹਲਾ ਜੋਨ ਆਗੂ ਦੀ ਪ੍ਰਧਾਨਗੀ ਹੇਠ ਅੰਮ੍ਰਿਤਸਰ ਵਿਖੇ ਲਗਾਈ ਗਈ, ਵਰਕਸ਼ਾਪ ਦੌਰਾਨ 100 ਦੇ ਕਰੀਬ ਤਰਕਸ਼ੀਲਾਂ ਨੇ ਭਾਗ ਲਿਆ। ਵਰਕਸ਼ਾਪ ਦੌਰਾਨ ਪਹਿਲੇ ਵਿਸ਼ੇ 'ਸਿਹਤ ਸੰਭਾਲ ਤੇ ਤਰਕਸ਼ੀਲਤਾ' ਦੇ ਮੁੱਖ ਬੁਲਾਰੇ ਡਾ. ਸ਼ਾਮ ਸੁੰਦਰ ਦੀਪਤੀ ਸਨ, ਉਨ੍ਹਾਂ ਦੱਸਿਆ ਕਿ ਪਿਛਲੇ ਸਮੇਂ ਵਿੱਚ ਜਿੱਥੇ ਬੀਮਾਰੀਆਂ ਦਾ ਕਾਰਨ ਪਿਛਲੇ ਜਨਮਾਂ ਦਾ ਫਲ, ਰੱਬ ਦੀ ਮਰਜੀ ਆਦਿ ਸਮਝਿਆ ਜਾਂਦਾ ਸੀ ਪਰ ਅੱਜ ਵਿਗਿਆਨ ਦੀ ਤਰੱਕੀ ਕਾਰਨ ਹਰ ਬੀਮਾਰੀ ਦਾ ਕਾਰਣ ਲੱਭਿਆ ਜਾਂਦਾ ਹੈ ਅਤੇ ਸਾਨੂੰ ਹਰ ਕਾਰਣ ਹੀ ਪੜਤਾਲ ਤਰਕ ਦੇ ਆਧਾਰ ਤੇ ਕਰਨੀ ਚਾਹੀਦੀ ਹੈ। 'ਜਥੇਬੰਦੀ ਦੀ ਮਜਬੂਤੀ' ਵਿਸ਼ੇ ਤੇ ਬੋਲਦਿਆਂ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਜਥੇਬੰਦਕ ਮੁਖੀ ਮਾਸਟਰ ਰਜਿੰਦਰ ਭਦੌੜ ਨੇ ਤਰਕਸ਼ੀਲਾਂ ਨੂੰ ਆਮ ਜਨਤਾ ਤੱਕ ਪਹੁੰਚ ਅਪਨਾਉਣ ਤੇ ਜੋਰ ਦਿੱਤਾ। ਪ੍ਰਭਾਵਸ਼ਾਲੀ ਤੇ ਉਸਾਰੂ ਬਹਿਸ ਦੌਰਾਨ ਜੋਨ ਮੁਖੀ ਸੰਦੀਪ ਸਿੰਘ, ਅਮਰਜੀਤ ਬਾਈ, ਮੁਖਤਿਆਰ ਸਿੰਘ, ਕੁਲਜੀਤ ਵੇਰਕਾ, ਕਾਮਰੇਡ ਅਜੀਤ ਸਿੰਘ, ਮਾਸਟਰ ਮੇਜਰ ਸਿੰਘ, ਨਰਿੰਦਰ ਸਿੰਘ ਸ਼ੇਖਚੱਕ, ਰਜਵੰਤ ਸਿੰਘ ਬਾਗੜੀਆ, ਤਰਲੋਚਨ ਸਿੰਘ ਗੁਰਦਾਸਪੁਰ, ਸਤਨਾਮ ਜੰਡਿਆਲਾ, ਜਸਬੀਰ ਫਾਜਤਪੁਰ, ਅਮਨ ਗੱਗੋਮਾਹਲ, ਵਰਿੰਦਰ ਕੌਰ ਆਦਿ ਨੇ ਭਾਗ ਲਿਆ। ਇਸ ਮੌਕੇ ਲਖਵਿੰਦਰ ਗੋਪਾਲਪੁਰਾ, ਰਣਜੀਤ ਕੌਰ ਗੱਗੋਮਾਹਲ, ਜਗਨਜੀਤ ਗੱਗੋਮਾਹਲ, ਗੁਰਸੇਵਕ ਨੌਸਹਿਰਾ ਪੰਨੂਆ, ਤਰਲੋਚਨ ਸਿੰਘ ਤਰਨਤਾਰਨ, ਗੁਰਪ੍ਰੀਤ ਗੰਡੀਵਿੰਡ, ਅੰਮ੍ਰਿਤਪਾਲ ਸਿੰਘ, ਕਾਮਰੇਡ ਗੁਰਦਰਸ਼ਨ ਚੋਹਲਾ, ਸੁਖਵਿੰਦਰ ਸਿੰਘ, ਸੁਖਚੈਨ ਸਿੰਘ ਖਾਰਾ ਆਦਿ ਸ਼ਾਮਿਲ ਸਨ। ਅਖੀਰ ਵਿੱਚ ਜ਼ੋਨ ਮੁਖੀ ਸੰਦੀਪ ਸਿੰਘ ਨੇ ਸਭ ਦਾ ਧੰਨਵਾਦ ਕੀਤਾ। **ਰਜਵੰਤ ਸਿੰਘ ਬਾਗੜੀਆ, ਸੰਦੀਪ ਭੋਜਾ**

**ਜ਼ੋਨ ਫਾਜਲਿਕਾ : ਤਰਕਸ਼ੀਲ ਪ੍ਰਸ਼ਨੋਤਰੀ ਅਤੇ ਵਰਕਸ਼ਾਪ :** ਸਰਕਾਰੀ ਸੈਕੰਡਰੀ ਸਕੂਲ ਡੰਗਰਖੇੜਾ ਅਤੇ ਸਰਕਾਰੀ ਹਾਈ ਸਕੂਲ ਰੁਹੇੜਿਆਂ ਵਾਲੀ ਵਿਖੇ ਤਰਕਸ਼ੀਲ ਪ੍ਰਸ਼ਨੋਤਰੀ ਕਰਵਾਈ ਗਈ। ਜਿਸ ਵਿੱਚ ਵਿਗਿਆਨ ਅਤੇ ਅੰਧਵਿਸ਼ਵਾਸਾਂ ਨਾਲ ਸੰਬੰਧਿਤ ਪ੍ਰਸ਼ਨ ਪੁੱਛੇ ਗਏ। ਜੇਤੂ ਬੱਚਿਆਂ ਨੂੰ ਤਰਕਸ਼ੀਲ ਮੈਗਜੀਨ ਅਤੇ ਕਿਤਾਬਾਂ ਇਨਾਮ ਵਜੋਂ ਦਿੱਤੀਆਂ ਗਈਆਂ। ਸ੍ਰੀ ਗਣਪਤ ਜੀ ਵੱਲੋਂ ਤਰਕਸ਼ੀਲ ਸੁਸਾਇਟੀ ਦੇ ਕਾਰਜਾਂ ਦੀ ਜਾਣਕਾਰੀ ਦਿੱਤੀ ਗਈ। ਸੁਖਦੇਵ ਮਲੂਕਪੁਰੀ ਅਤੇ ਸੁਖਦੀਪ ਵੱਲੋਂ ਹੱਥ ਦੀ ਸਫਾਈ ਦੇ ਟਰਿਕ ਪੇਸ਼ ਕੀਤੇ ਗਏ। ਰਾਜਸਥਾਨ ਦੇ ਭਾਦਰਾਂ ਤਹਿਸੀਲ ਤੋਂ ਆਏ ਤਰਕਸ਼ੀਲ ਸਾਥੀਆਂ ਦੀ ਤਰਕਸ਼ੀਲ ਸੁਸਾਇਟੀ ਵੱਲੋਂ ਹੱਲ ਕੀਤੇ ਜਾਂਦੇ ਕੇਸਾਂ, ਮੈਜ਼ਿਕ ਅਤੇ ਹਿਪਨੋਟਿਜ਼ਮ ਬਾਰੇ ਅਬੋਹਰ ਵਿਖੇ ਵਰਕਸ਼ਾਪ ਲਗਾਈ ਗਈ। **ਕੁਲਜੀਤ ਡੰਗਰ ਖੇੜਾ**

**ਇਕਾਈ ਰੋਪੜ: ਸਕੂਲਿੰਗ** ਵਿਦਿਆਰਥੀਆਂ ਦੀ ਸੋਚ ਨੂੰ ਵਿਗਿਆਨਕ ਬਣਾਉਣ ਲਈ ਆਰ.ਟੀ.ਪੀ. ਹਾਈ ਸਕੂਲ ਘਨੌਲੀ, ਸਰਕਾਰੀ ਹਾਈ ਸਕੂਲ ਝਲੀਆਂ ਕਲਾਂ ਅਤੇ ਸਰਕਾਰੀ ਹਾਈ ਸਕੂਲ ਭਰਤਗੜ੍ਹ (ਭਰਤਗੜ੍ਹ ਸਕੂਲ ਦੀ ਮੁੱਖ ਅਧਿਆਪਿਕਾ ਬਲਵਿੰਦਰ ਕੌਰ ਅਤੇ ਗਣਿਤ ਦੇ ਅਧਿਆਪਕ ਸੁਦਰਸ਼ਨ ਕੁਮਾਰ ਸਿੱਕਾ ਦਾ ਵਿਸ਼ੇਸ਼ ਯੋਗਦਾਨ ਰਿਹਾ) ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਅਜੀਤ ਪ੍ਰਦੇਸ਼ੀ ਵੱਲੋਂ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਮੁਖੀ ਅਸ਼ੋਕ ਕੁਮਾਰ ਅਤੇ ਪਵਨ ਕੁਮਾਰ ਰੱਤੋ ਨੇ ਸੰਬੋਧਨ ਕੀਤਾ। ਵਿਦਿਆਰਥੀਆਂ ਵੱਲੋਂ 200 ਦੇ ਲਗਭਗ ਤਰਕਸ਼ੀਲ ਮੈਗਜ਼ੀਨ ਵੀ ਖਰੀਦੇ ਗਏ।

**23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਸੈਮੀਨਾਰ :** ਸ਼ਹੀਦਾਂ ਦੀ ਸੋਚ ਦਾ ਸੁਨੇਹਾ ਪਿੰਡ ਕੋਟਲਾ ਸੁਰਮੁੱਖ ਸਿੰਘ ਵਿਖੇ ਲੋਕਾਂ ਦੇ ਭਾਰੀ ਇਕੱਠ ਵਿੱਚ ਦਿੱਤਾ। ਪ੍ਰੋਗਰਾਮ ਦੀ ਸ਼ੁਰੂਆਤ ਦਵਿੰਦਰ ਸਰਥਲੀ, ਹਰਨੇਕ ਚੱਕ ਕਰਮਾ ਅਤੇ ਜਸਪਾਲ ਮਾਜਰੀ ਦੇ ਇਨਕਲਾਬੀ ਗੀਤਾਂ ਨਾਲ ਹੋਈ। ਅਜੀਤ ਪ੍ਰਦੇਸੀ ਅਤੇ ਮਾ. ਪੀਤਮ ਕੁਮਾਰ ਵੱਲੋਂ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਮੁਖੀ ਅਸ਼ੋਕ ਕੁਮਾਰ ਅਤੇ ਗਿਆਨ ਚੰਦ ਵੱਲੋਂ ਦੱਸਿਆ ਗਿਆ। ਸ਼ਹੀਦਾਂ ਦੇ ਸੁਪਨੇ ਕੀ ਸਨ? ਅਤੇ ਇਹ ਅੱਜ ਤੱਕ ਅਧੂਰੇ ਕਿਉਂ ਹਨ? ਪਵਨ ਕੁਮਾਰ ਰੱਤੋ, ਦਰਸ਼ਨ ਸਿੰਘ, ਅਮਰੀਕ ਸਿੰਘ, ਸਰਪੰਚ ਪਰਮਜੀਤ ਸਿੰਘ, ਕਰਮ ਸਿੰਘ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਤਰਕਸ਼ੀਲ ਸਾਹਿਤ ਦੀ ਸਟਾਲ ਅਮਰਨਾਥ, ਹਰਵਿੰਦਰ ਸੁੱਖਰਾਮਪੁਰੀ, ਜੀਵਨ ਕੁਮਾਰ ਵੱਲੋਂ ਲਗਾਈ ਗਈ।

**ਸੈਮੀਨਾਰ: ਅੰਧਵਿਸ਼ਵਾਸ਼ ਬਨਾਮ ਤਰਕਸ਼ੀਲ ਨਜਰੀਆ :** ਸੈਮੀਨਾਰ ਦੇ ਮੁੱਖ ਬੁਲਾਰੇ ਸੂਬਾ ਜਥੇਬੰਦਕ ਮੁਖੀ ਮਾ. ਰਜਿੰਦਰ ਭਦੋੜ ਅਤੇ ਡਾ. ਅਜਮੇਰ ਸਿੰਘ ਨੇ ਆਪਣੇ ਵਿਚਾਰ ਸਾਂਝੇ ਕੀਤੇ। ਸਟੇਜ ਦਾ ਸੰਚਾਲਨ ਮੁਖੀ ਅਸ਼ੋਕ ਕੁਮਾਰ ਜੀ ਨੇ ਕੀਤਾ। ਅੰਤ ਵਿੱਚ ਚੰਡੀਗੜ੍ਹ ਜੋਨ ਮੁਖੀ ਗੁਰਮੀਤ ਜੀ ਨੇ

ਸਾਰਿਆਂ ਦਾ ਧੰਨਵਾਦ ਕੀਤਾ। ਇਸ ਮੌਕੇ ਪਵਨ ਰੱਤੋ, ਅਜੀਤ ਪ੍ਰਦੇਸੀ, ਬਲਵੀਰ, ਹਰਵਿੰਦਰ ਫਿਰੋਜਪੁਰੀ, ਸਤਨਾਮ ਮੋਹਾਲੀ, ਮਾ. ਗਾਂਧੀ, ਸ਼ੈਲਿੰਦਰ, ਹਰਵਿੰਦਰ ਸੁਖਰਾਮਪੁਰੀ ਆਦਿ ਹਾਜਰ ਸਨ।

**ਨੂੰਹੋ ਕਲੋਨੀ ਵਿਖੇ ਸੈਮੀਨਾਰ :** ਅਜੀਤ ਪ੍ਰਦੇਸੀ, ਮਾ. ਪ੍ਰੀਤਮ ਕੁਮਾਰ ਨੇ ਜਾਦੂ ਦੇ ਸ਼ੋਅ ਪੇਸ਼ ਕੀਤੇ। ਜਸਪਾਲ ਮਾਜਰੀ ਵੱਲੋਂ ਇਨਕਲਾਬੀ ਗੀਤ ਪੇਸ਼ ਕੀਤੇ ਗਏ। ਮੁੱਖ ਵਕਤਾ ਭੂਰਾ ਸਿੰਘ ਮਹਿਮਾ ਸਰਜਾ ਨੇ ਸੰਬੋਧਨ ਕੀਤਾ। ਇਸ ਮੌਕੇ ਮੁਖੀ ਅਸ਼ੋਕ ਕੁਮਾਰ ਜੀ ਦੇ ਪਰਿਵਾਰ ਵੱਲੋਂ ਸ਼ਰੀਰ ਦਾਨੀ ਮਾਤਾ ਕੌਸ਼ਲਿਆ ਦੇਵੀ ਟਰੱਸਟ ਵੱਲੋਂ ਹਰ ਸਾਲ ਦੀ ਤਰ੍ਹਾਂ ਇਸ ਸਾਲ ਵੀ ਐਕਸੀਲੈਂਸ ਐਵਾਰਡ ਅਤੇ ਸਹਾਇਤਾ ਰਾਸ਼ੀ ਬਾਰਵੀਂ ਕਲਾਸ ਵਿੱਚੋਂ ਵੱਧ ਨੰਬਰ ਪ੍ਰਾਪਤ ਕਰਨ ਵਾਲੀ ਸੀਨੀਅਰ ਸੰਕੈਂ ਖਾਲਸਾ ਸਕੂਲ ਦੀ ਲੋੜਬੰਦ ਵਿਦਿਆਰਥਣ ਮਨੀਸ਼ਾ ਪੁੱਤਰੀ ਵਿਨੋਦ ਰਾਮ ਸ਼ਾਮਪੁਰਾ ਨੂੰ ਦਿੱਤਾ ਗਈ। ਇਸ ਮੌਕੇ ਇਕਾਈ ਰੋਪੜ ਵੱਲੋਂ ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਗਾਈ ਗਈ। ਇਸ ਸਮੇਂ ਮਾ. ਹਰਵੀਰ ਗਾਂਧੀ, ਅਮਰਨਾਥ, ਹਰਨੇਕ, ਬਲਵੀਰ, ਹਰਵਿੰਦਰ, ਸੁਖਰਾਮਪੁਰੀ, ਦਵਿੰਦਰ, ਹਰਵਿੰਦਰ ਫਿਰੋਜਪੁਰੀ, ਇਕਬਾਲ ਸਿੰਘ, ਸੋਹਣ ਲਾਲ ਆਦਿ ਹਾਜਰ ਸਨ।

**ਗਿਆਨ ਚੰਦ**

**ਇਕਾਈ ਮੋਹਾਲੀ: ਸਵਾਲ-ਜਵਾਬ ਕਾਲਮ ਦੇ ਜੇਤੂ ਵਿਦਿਆਰਥੀਆਂ ਦਾ ਸਨਮਾਨ ਤੇ ਤਕਰਸੀਲ ਪ੍ਰੋਗਰਾਮ :** ਮੈਗਜ਼ੀਨ ਵਿੱਚ ਛਪਦੇ ਪ੍ਰਸ਼ਨ-ਉਤਰ ਕਾਲਮ ਦੇ ਜੇਤੂ ਵਿਦਿਆਰਥੀਆਂ ਨੂੰ ਇਨਾਮ ਦੇਣ ਸਮੇਂ ਤਰਕਸ਼ੀਲ ਸੁਸਾਇਟੀ ਦੀ ਇਕਾਈ ਮੋਹਾਲੀ ਅਤੇ ਸੰਘੋਲ ਦੇ ਕਾਰਕੁੰਨਾਂ ਨੇ ਸਰਕਾਰੀ ਸੀਨੀ. ਸੈਕੰਡਰੀ ਸਕੂਲ ਅਮਰਾਲਾ ਜ਼ਿਲ੍ਹਾ ਫ਼ਤਿਹਗੜ੍ਹ ਸਕੂਲ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ। ਇਸ ਸਕੂਲ ਦੇ ਨੌਵੀਂ ਜਮਾਤ ਦੇ ਵਿਦਿਆਰਥੀ ਰਵਿੰਦਰ ਸਿੰਘ ਅਤੇ ਪ੍ਰਦੀਪ ਕੌਰ ਨੇ ਮਾਰਚ-ਅਪ੍ਰੈਲ 2013 ਦੇ ਅੰਕ ਵਿੱਚ ਪੁੱਛੇ ਗਏ ਸਵਾਲਾਂ ਦਾ ਸਹੀ ਜਵਾਬ ਦਿੱਤਾ ਸੀ। ਵਿਦਿਆਰਥੀਆਂ ਨੂੰ ਸਨਮਾਨ ਵਜੋਂ ਤਰਕਸ਼ੀਲ ਪੁਸਤਕ ਦਾ ਸੈੱਟ ਸਕੂਲ ਸਟਾਫ਼ ਦੀ ਹਾਜ਼ਰੀ ਵਿੱਚ ਭੇਂਟ ਕੀਤਾ ਗਿਆ। ਪ੍ਰੋਗਰਾਮ ਸਮੇਂ ਸਤਨਾਮ ਦਾਉਂ, ਕਮਲ ਸੁਹਾਵੀ, ਨਰਿੰਦਰ ਖੰਟ, ਬੀਬੀ ਨੀਰਜ ਤੇ ਸਕੂਲ ਸਟਾਫ਼ ਹਾਜ਼ਰ ਸੀ।

**ਕਾਲਕਾ ਵਿੱਚ ਤਰਕਸ਼ੀਲਤਾ ਸਮਾਜ ਲਈ ਜ਼ਰੂਰੀ ਕਿਉਂ? ਵਿਸ਼ੇ ਤੇ ਚਰਚਾ:** ਜਨਵਾਦੀ ਵਿਚਾਰ ਮੰਚ, ਕਾਲਕਾ (ਹਰਿਆਣਾ) ਦੇ ਕਨਵੀਨਰ ਕਰਨੈਲ ਸਿੰਘ ਵੱਲੋਂ ਮਿਲੇ ਸੱਦੇ ਤੇ ਤਰਕਸ਼ੀਲ ਇਕਾਈ ਮੋਹਾਲੀ ਦੀ ਟੀਮ ਵੱਲੋਂ 4 ਅਗਸਤ ਨੂੰ ਸ਼ਾਮ ਦੇ ਸਮੇਂ 'ਤਰਕਸ਼ੀਲਤਾ ਦੀ ਲੋੜ ਕਿਉਂ' ਵਿਸ਼ੇ ਤੇ ਰੱਖੇ ਸੈਮੀਨਾਰ ਵਿੱਚ ਸੰਬੋਧਨ ਕੀਤਾ ਗਿਆ। ਸੈਮੀਨਾਰ ਵਿੱਚ ਲੱਗਭੱਗ 100 ਸਰੋਤਿਆਂ ਦਾ ਇਕੱਠ ਸੀ। ਤਰਕਸ਼ੀਲ ਟੀਮ ਵਿੱਚ ਜਰਨੈਲ ਕ੍ਰਾਂਤੀ, ਸਤਨਾਮ ਦਾਉਂ, ਕੁਲਵਿੰਦਰ ਨਗਾਰੀ, ਸਮਸ਼ੇਰ ਚੋਟੀਆਂ ਹਾਜਰ ਸਨ। ਵਿਚਾਰ ਮੰਚ ਵੱਲੋਂ ਟੀਮ ਦਾ ਧੰਨਵਾਦ ਕੀਤਾ ਗਿਆ। ਸੈਮੀਨਾਰ ਮੌਕੇ ਸਾਹਿਤ ਦੀ ਸਟਾਲ ਲਗਾਈ ਗਈ। ਮੰਚ ਨੇ ਇਸ ਮੌਕੇ ਸੁਸਾਇਟੀ ਨੂੰ 500 ਰੁਪਏ ਦੀ ਸਹਾਇਤਾ ਵੀ ਦਿੱਤੀ।

**ਹਰਪ੍ਰੀਤ ਮੋਹਾਲੀ**

**ਇਕਾਈ ਸੰਗਰੂਰ : ਤਰਕਸ਼ੀਲ ਸਮਾਗਮ :** ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਫਤਿਹਗੜ੍ਹ ਛੰਨਾ ਵਿਖੇ ਇਹ ਪ੍ਰੋਗਰਾਮ ਕੀਤਾ ਗਿਆ। ਸਹਾਇਕ ਸਿੱਖਿਆ ਅਫਸਰ ਸੁਰਜੀਤ ਸਿੰਘ ਭੱਠਲ ਨੇ ਤਰਕਸ਼ੀਲ ਗੀਤਾਂ ਰਾਹੀਂ ਵਿਗਿਆਨਕ ਵਿਚਾਰਾਂ ਦਾ ਛੱਟਾ ਦਿੱਤਾ। ਪ੍ਰੋਗਰਾਮ ਦੀ ਸ਼ੁਰੂਆਤ ਸਮੇਂ ਸਮਾਂ ਰੋਸ਼ਨ ਕਰਨ ਉਪਰੰਤ ਸਕੂਲ ਪ੍ਰਿੰਸੀਪਲ ਸ੍ਰੀਮਤੀ ਵਿਜੈ ਲਕਸ਼ਮੀ ਨੇ ਤਰਕਸ਼ੀਲ ਟੀਮ ਦਾ ਸਵਾਗਤ ਤੇ ਧੰਨਵਾਦ ਕਰਦਿਆਂ ਬੱਚਿਆਂ ਨੂੰ ਅੰਧ ਵਿਸ਼ਵਾਸਾਂ ਵਿੱਚੋਂ ਨਿਕਲ ਕੇ ਵਿਗਿਆਨਕ ਵਿਚਾਰਧਾਰਾ ਅਪਣਾਉਣ ਤੇ ਜ਼ੋਰ ਦਿੱਤਾ। ਇਸ ਮੌਕੇ ਤਰਕਸ਼ੀਲ ਟੀਮ ਦੇ ਮੁਖੀ ਮਾਸਟਰ ਪਰਮ ਵੇਦ ਨੇ ਸੰਬੋਧਨ ਕੀਤਾ। ਅਮਰੀਕ ਸਿੰਘ ਖੋਖਰ ਨੇ ਸੰਬੋਧਨ ਕਰਦਿਆਂ ਹਾਜ਼ਰੀਨ ਨੂੰ ਲਾਈਲੱਗਤਾ ਤਿਆਗ ਕੇ ਵਿਗਿਆਨਕ ਵਿਚਾਰ ਅਪਣਾਉਣ ਦਾ ਸੁਨੇਹਾ ਦਿੱਤਾ। ਇਸ ਮੌਕੇ ਤਰਕਸ਼ੀਲ ਆਗੂ ਚਮਕੌਰ ਸਿੰਘ ਨੇ ਜਾਦੂ ਸ਼ੋਅ ਪੇਸ਼ ਕੀਤਾ। ਜਵਾਲ ਜੁਆਬ ਸੈਸ਼ਨ ਵਿੱਚ ਪ੍ਰੇਰਨਾ ਸ੍ਰੋਤ ਦੀਪਕ ਸੂਦ, ਬੇਅੰਤ ਕੌਰ, ਨਰਿੰਦਰ ਪਾਲ, ਹਰਦੇਵ ਸਿੰਘ, ਸੋਹਣ ਲਾਲ, ਸੁਖਵੰਤ ਸਿੰਘ, ਜਤਿੰਦਰ ਸਿੰਘ, ਬੱਬਲਪ੍ਰੀਤ ਕੌਰ, ਨਿਰਮਲ ਸ਼ਰਮਾ, ਜੱਗਰ ਸਿੰਘ, ਰਣਜੀਤ ਸਿੰਘ, ਰਮਨਦੀਪ ਕੌਰ, ਗੁਰਪ੍ਰੀਤ ਸਿੰਘ ਅਧਿਆਪਕਾਂ ਨੇ ਭਾਗ ਲਿਆ। ਸਟੇਜ ਦੀ ਕਾਰਵਾਈ ਮਾਸਟਰ ਹਰਦੇਵ ਸਿੰਘ ਨੇ ਬਾਖੂਬੀ ਨਿਭਾਈ।

**ਦੂਜਾ ਭਾਰਤੀ ਰਿਜ਼ਰਵ ਬਟਾਲੀਅਨ ਵਿਖੇ ਤਰਕਸ਼ੀਲ ਸਮਾਗਮ :** ਮਾਸਟਰ ਪਰਮਵੇਦ, ਕ੍ਰਿਸ਼ਨ ਸਿੰਘ, ਸੁਰਜੀਤ ਸਿੰਘ ਭੱਠਲ ਤੇ ਚਮਕੌਰ ਸਿੰਘ ਦੇ ਆਧਾਰਤ ਟੀਮ ਵੱਲੋਂ ਸੈਕਿੰਡ ਭਾਰਤੀ ਰਿਜ਼ਰਵ ਬਟਾਲੀਅਨ (2nd IRB) ਲੱਡਾ ਕੋਠੀ ਸੰਗਰੂਰ ਵਿਖੇ ਇੱਕ ਪ੍ਰਭਾਵਸ਼ਾਲੀ ਤਰਕਸ਼ੀਲ ਸਮਾਗਮ ਪੇਸ਼ ਕੀਤਾ ਗਿਆ। ਪ੍ਰੋਗਰਾਮ ਦੀ ਸ਼ੁਰੂਆਤ ਕਮਾਂਡੈਂਟ ਗੁਰਦੀਪ ਸਿੰਘ ਦੇ ਸ਼ਮਾਂ ਰੋਸ਼ਨ ਕਰਨ ਉਪਰੰਤ ਹੋਈ। ਇਸ ਮੌਕੇ ਤਰਕਸ਼ੀਲ ਆਗੂ ਮਾਸਟਰ ਪਰਮ ਵੇਦ ਨੇ ਸੰਬੋਧਨ ਕੀਤਾ। ਇਸ ਮੌਕੇ ਕ੍ਰਿਸ਼ਨ ਸਿੰਘ ਤੇ ਚਮਕੌਰ ਸਿੰਘ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ। ਸਟੇਜ਼ ਸੰਚਾਲਨ ਹੈੱਡ ਕਾਂਸਟੇਬਲ ਨਿਰਮਲ ਸਿੰਘ ਨੇ ਬਾਖੂਬੀ ਕੀਤੀ।

**ਸੈਮੀਨਾਰ :** ਮਾ. ਪਰਮ ਵੇਦ ਦੀ ਪ੍ਰਧਾਨਗੀ ਹੇਠ ਕਰਵਾਏ ਸੈਮੀਨਾਰ ਵਿੱਚ ਡਾ. ਅਮਰ ਸਿੰਘ ਅਜਾਦ ਮੁੱਖ ਬੁਲਾਰੇ ਵਜੋਂ ਸ਼ਾਮਿਲ ਹੋਏ। ਸੈਮੀਨਾਰ ਨੂੰ ਸੰਬੋਧਨ ਕਰਦਿਆਂ ਉਹਨਾਂ ਨੇ ਕਿਹਾ ਕਿ ਪੰਜਾਬ ਵਿੱਚ ਵਿਗਿਆਨਕ ਖੇਤੀ ਦੇ ਨਾਮ ਹੇਠ ਵਰਤੀਆਂ ਗਈਆਂ ਖਾਦਾਂ ਅਤੇ ਪੈਸਟੀਸਾਈਡਜ਼ ਨੇ ਮਨੁੱਖੀ ਸਿਹਤ ਤੇ ਇਸ ਕਦਰ ਅਸਰ ਪਾਇਆ ਹੈ ਕਿ ਪੰਜਾਬ ਵਿੱਚ ਬਲੱਡ ਪ੍ਰੈਸ਼ਰ, ਸ਼ੂਗਰ, ਚਮੜੀ, ਐਚ.ਆਈ.ਵੀ., ਹੈਪੇਟਾਈਟਸ ਬੀ, ਸੀ ਕੈਂਸਰ ਦੀਆਂ ਬਿਮਾਰੀਆਂ, ਬਾਂਝਪਣ, ਸੈਕਸ ਕਮਜੋਰੀ ਵਿੱਚ ਕਾਫੀ ਵਾਧਾ ਹੋਇਆ ਹੈ ਤੇ ਹੁਣ ਇਹਨਾਂ ਦਾ ਇਲਾਜ ਲਈ ਵੱਖ ਵੱਖ ਤਰ੍ਹਾਂ ਦੇ ਮਹਿੰਗੇ ਇਲਾਜ ਕਰਨ ਲਈ ਪੰਜ ਸਤਾਰਾ ਹਸਪਤਾਲ ਖੋਲ ਕੇ ਪੰਜਾਬ ਨੂੰ ਆਰਥਕ ਤੌਰ ਤੇ ਕੰਗਾਲ ਕੀਤਾ ਜਾ ਰਿਹਾ ਹੈ। ਉਹਨਾਂ ਜਨ ਚੇਤਨਾ ਫੈਲਾਉਣ ਲਈ ਮੁੱਦਿਆਂ ਤੇ ਆਧਾਰਤ ਸਾਂਝੇ ਸੰਘਰਸ਼ ਚਲਾਉਣ ਤੇ ਜੋਰ ਦਿੱਤਾ। ਸੈਮੀਨਾਰ ਵਿੱਚ ਤਰਸੇਮ ਲਾਲ, ਡਾ. ਅਮਰਜੀਤ ਮਾਨ, ਸਵਰਨਜੀਤ ਸਿੰਘ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਸੁਰਜੀਤ ਭੱਠਲ ਅਤੇ ਰਾਮ ਸਰੂਪ ਵੱਲੋਂ ਗੀਤ ਪੇਸ਼ ਕੀਤੇ ਗਏ। ਸੈਮੀਨਾਰ ਵਿੱਚ ਸਰਵ ਸ੍ਰੀ ਮਨਧੀਰ ਸਿੰਘ, ਇੰਜ: ਦਵਿੰਦਰ ਸਿੰਘ, ਨਿਰਮਲ ਸਿੰਘ ਉਪਲੀ, ਚਮਕੌਰ ਸਿੰਘ, ਡਾ. ਅਵਤਾਰ ਸਿੰਘ ਢੀਂਡਸਾ, ਬਲਵਿੰਦਰ ਸਿੰਘ ਮਨਿਆਣਾ, ਸੁਖਦੇਵ ਸਿੰਘ, ਤਰਲੋਕੀ ਨਾਥ, ਲੈਕਚਰਾਰ ਗੁਲਜਾਰ ਸਿੰਘ, ਕਰਨਲ ਟੀ.ਐਲ. ਦਲਾਲ, ਸ੍ਰੀਮਤੀ ਸ਼ੀਲਾ, ਪਰਮਜੀਤ ਕੌਰ, ਸੁਰਿੰਦਰ ਕੌਰ, ਸਰਬਜੀਤ ਕੌਰ, ਸ. ਅਮਰੀਕ ਖੋਖਰ, ਹਰਦੇਵ ਸਿੰਘ ਰਾਠੀ ਵੀ ਸ਼ਾਮਿਲ

ਹੋਏ। ਆਖਰ ਵਿੱਚ ਸੁਸਾਇਟੀ ਦੇ ਵਿਤ ਵਿਭਾਗ ਦੇ ਮੁਖੀ ਲੈਕਚਰਾਰ ਕ੍ਰਿਸ਼ਨ ਸਿੰਘ ਨੇ ਧੰਨਵਾਦ ਕੀਤਾ। ਇਸ ਸਮੇਂ ਤਰਕਸ਼ੀਲ ਸਾਹਿਤ ਦੀ ਸਟਾਲ ਵੀ ਲਗਾਈ ਗਈ।

**ਪਰਮਵੇਦ**

**ਇਕਾਈ ਬਠਿੰਡਾ:** ਇਕਾਈ ਦੇ ਮੈਂਬਰ ਅਤੇ ਐਮ.ਈ.ਐਸ. ਵਰਕਰਜ਼ ਯੂਨੀਅਨ ਦੇ ਸਰਗਰਮ ਆਗੂ ਹਰਦੀਪ ਸਿੰਘ ਮਹਿਣਾ ਦੀ ਸੇਵਾ ਮੁਕਤੀ ਵਿਦਾਇਗੀ ਪਾਰਟੀ 'ਤੇ ਉਨ੍ਹਾਂ ਦੇ ਘਰ ਹੱਥ ਦੀ ਸਫਾਈ ਦੇ ਟਰਿੱਕ ਅਤੇ ਤਰਕਸ਼ੀਲ ਵਿਚਾਰਾਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਹਰਦੇਵ ਸਿੰਘ ਕਾਲਿਆਂ ਵਾਲੀ ਨੇ ਬਹੁਤ ਹੀ ਦਿਲਚੱਸਪ ਹੱਥ ਦੀ ਸਫਾਈ ਦੇ ਟਰਿੱਕ ਪੇਸ਼ ਕੀਤੇ। ਇਸ ਮੌਕੇ ਤਰਕਸ਼ੀਲ ਸਾਹਿਤ ਦੀ ਸਟਾਲ ਤੋਂ ਹਾਜ਼ਰ ਮਹਿਮਾਨਾਂ, ਦੋਸਤਾਂ-ਰਿਸ਼ਤੇਦਾਰਾਂ ਨੇ ਕਾਫੀ ਤਰਕਸ਼ੀਲ ਸਾਹਿਤ ਖਰੀਦਿਆ। ਤਰਕਸ਼ੀਲ ਆਗੂ ਭੂਰਾ ਸਿੰਘ ਮਹਿਮਾ ਸਰਜਾ ਨੇ ਹਰਦੀਪ ਮਹਿਣਾ ਦੇ ਅਗਾਂਹਵਧੂ ਵਿਚਾਰਾਂ ਦੀ ਸ਼ਲਾਘਾ ਕਰਦਿਆਂ ਪਰਿਵਾਰ ਦਾ ਸ੍ਰੀ ਮਹਿਣਾ ਨੂੰ ਭਰਵਾਂ ਸਹਿਯੋਗ ਦੇਣ ਸਦਕਾ ਹੋਏ ਨਿਵੇਕਲੇ ਪ੍ਰੋਗਰਾਮ ਸਬੰਧੀ ਧੰਨਵਾਦ ਕੀਤਾ। ਸਟੇਜ ਸੰਚਾਲਨ ਰਾਮ ਸਿੰਘ ਨਿਰਮਾਣ ਨੇ ਕੀਤਾ। ਸਮੁੱਚਾ ਪ੍ਰਬੰਧ ਹਰਿੰਦਰ ਕੁਮਾਰ, ਹਾਕਮ ਸਿੰਘ, ਬਿਕਰਜੀਤ ਅਤੇ ਪ੍ਰਿਤਪਾਲ ਸਿੰਘ ਹੁਰਾਂ ਨੇ ਕੀਤਾ। ਇਸ ਮੌਕੇ ਕਿਰਤੀ ਕਿਸਾਨ ਯੂਨੀਅਨ ਦੇ ਸ੍ਰੀ ਅਮਰਜੀਤ ਹਨੀ, ਭੁੱਚੋ ਖੁਰਦ, ਨਾਰੀ ਸੰਗਰਾਮ ਮੰਚ ਵੱਲੋਂ ਭੈਣ ਮੁਖਤਿਆਰ ਕੌਰ ਅਤੇ ਐਮ.ਈ.ਐਸ. ਵਰਕਰਜ਼ ਯੂਨੀਅਨ ਦੇ ਆਗੂ ਦਰਸ਼ਨ ਸਿੰਘ ਹੁਰਾਂ ਵੱਲੋਂ ਵੀ ਸ੍ਰੀ ਹਰਦੀਪ ਮਹਿਣਾ ਦੇ ਲੋਕ ਪੱਖੀ ਤਰਕਸ਼ੀਲ ਵਿਚਾਰਾਂ ਦੀ ਸ਼ਲਾਘਾ ਕੀਤੀ ਗਈ ਅਤੇ ਸੇਵਾ ਮੁਕਤੀ ਤੋਂ ਬਾਅਦ ਹੁਣ ਕੁਲਵਕਤੀ ਲੋਕ ਆਗੂ ਵਜੋਂ ਵਿਚਰਨ ਦੀ ਸਲਾਹ ਦਿੱਤੀ ਗਈ। ਹਰਦੀਪ ਮਹਿਣਾ ਨੇ ਧੰਨਵਾਦ ਕੀਤਾ। **ਰਾਮ ਸਿੰਘ ਨਿਰਮਾਣ**

**ਇਕਾਈ ਭਦੌੜ: ਤਰਕਸ਼ੀਲ ਪ੍ਰੋਗਰਾਮ:** ਇਸ ਇਕਾਈ ਵੱਲੋਂ 23 ਅਗਸਤ, 2013 ਨੂੰ ਜੀ.ਐਚ.ਜੀ. ਅਕੈਡਮੀ ਜਗਰਾਓਂ ਵਿਖੇ ਪ੍ਰਿੰਸੀਪਲ ਮੈਡਮ ਹਰਦੇਵ ਕੌਰ ਸਿੱਧੂ, ਗਗਨਦੀਪ ਸਿੰਘ ਤੇ ਮਨਦੀਪ ਸਿੰਘ ਸੰਘਾ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿੱਚ ਬਲਵੀਰ ਸੰਧੂਕਲਾਂ ਨੇ ਜਾਦੂ ਦੇ ਦਿਲਚਸਪ ਖੇਲ ਵਿਖਾਏ ਤੇ ਮੁੱਖ ਬੁਲਾਰੇ ਵਜੋਂ ਰਾਜਿੰਦਰ ਭਦੌੜ ਨੇ ਤਰਕਸ਼ੀਲਤਾ ਬਾਰੇ ਵਿਸਥਾਰ ਨਾਲ ਦੱਸਿਆ।

**ਚੌਂਕੀਮਾਨ ਪ੍ਰੋਗਰਾਮ:** ਮਾਸਟਰ ਗਗਨਦੀਪ ਸਿੰਘ, ਪ੍ਰਦੀਪ ਸਿੰਘ, ਮਨਦੀਪ ਸਿੰਘ ਦੇ ਸਹਿਯੋਗ ਤੇ ਅਮੋਲਕ ਸਿੰਘ ਦੇ ਪ੍ਰਬੰਧਾਂ ਹੇਠ ਪਿੰਡ ਚੌਂਕੀਮਾਨ ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ, ਜਿਸ ਵਿੱਚ ਤਰਕਸ਼ੀਲ ਆਗੂਆਂ ਨੇ ਲੋਕਾਂ ਨੂੰ ਵਿਗਿਆਨਕ ਸੋਚ ਨਾਲ ਜੋੜਨ ਲਈ ਪ੍ਰੇਰਿਆ।

**ਜਟਾਣਾ ਕੋਠੇ ਸ਼ਹਿਣਾ:** ਇਸ ਇਕਾਈ ਵੱਲੋਂ ਤੋਤਾ ਸਿੰਘ ਤੇ ਕਰਮਜੀਤ ਸਿੰਘ ਦੇ ਸਹਿਯੋਗ ਨਾਲ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਗੁਰਪ੍ਰੀਤ ਸਿੰਘ ਸ਼ਹਿਣਾ ਨੇ ਨਿਭਾਈ ਜਦਕਿ ਸਾਹਿਤਕ ਪ੍ਰਦਰਸ਼ਨੀ ਦੀ ਡਿਊਟੀ ਅਮਰਜੀਤ ਨੰਗਲ ਨੇ ਬਾਖੂਬੀ ਨਿਭਾਈ। ਸਾਰੇ ਪ੍ਰੋਗਰਾਮਾਂ 'ਚ ਰਾਜਿੰਦਰ ਭਦੌੜ ਨੇ ਮੁੱਖ ਬੁਲਾਰੇ ਵਜੋਂ ਸ਼ਿਰਕਤ ਕੀਤੀ।

**ਬਲਵੀਰ ਸੰਧੂ ਕਲਾਂ**

**ਜ਼ੋਨ ਲੁਧਿਆਣਾ: ਸੈਮੀਨਾਰ:** ਨੇੜਲੇ ਪਿੰਡ ਕੂਮਕਲਾਂ ਵਿਖੇ ਨੌਜਵਾਨਾਂ ਦੀਆਂ ਲਗਾਤਾਰ ਹੋਈਆਂ ਮੌਤਾਂ ਉਪਰੰਤ ਫੈਲ ਰਹੀਆਂ ਅਫ਼ਵਾਹਾਂ ਨੂੰ ਰੋਕਣ ਤੇ ਵਿਗਿਆਨਕ ਚੇਤਨਾ ਦੇ ਪਸਾਰ ਲਈ ਇਸ ਪਿੰਡ ਤੇ ਖ਼ੇਤਰ ਦੇ ਹੋਣਹਾਰ ਨੌਜਵਾਨਾਂ ਤੇ ਗਰਾਮ ਪੰਚਾਇਤ ਕੂਮਕਲਾਂ ਦੇ ਸਹਿਯੋਗ ਨਾਲ 6 ਅਗਸਤ, 2013 ਨੂੰ ਪਿੰਡ 'ਚ ਨਸ਼ੇ ਤੇ ਨੌਜਵਾਨਾਂ ਦੀ ਸਖਸ਼ੀਅਤ ਉਸਾਰੀ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ, ਜਿਸ ਵਿੱਚ ਸਾਹਨੇਵਾਲ ਇਕਾਈ ਨੇ ਪਹਿਲ ਕਦਮੀਂ ਕੀਤੀ। ਸੈਮੀਨਾਰ ਦੇ ਮੁੱਖ ਬੁਲਾਰੇ ਡਾ. ਸ਼ਿਆਮ ਸੁੰਦਰ ਦੀਪਤੀ ਅਤੇ ਰਜਿੰਦਰ ਭਦੌੜ ਸਨ। ਪਿੰਡ ਕੂਮਕਲਾਂ ਦੇ ਖੌਫ਼ਨਾਕ ਘਟਨਾਕ੍ਰਮ ਤੋਂ ਪੀੜਿਤ ਲਛਮਣ ਸਿੰਘ ਨੇ ਵੀ ਸੈਮੀਨਾਰ 'ਚ ਆਪਣੀ ਹੱਡ ਬੀਤੀ ਸੁਣਾਈ। ਜੋਨ ਜਥੇਬੰਦਕ ਮੁਖੀ ਦਲਬੀਰ ਕਟਾਣੀ ਨੇ ਵਿਗਿਆਨਕ ਚੇਤਨਾ ਲਈ ਇਸ ਸੈਮੀਨਾਰ 'ਚ ਜੁੜੇ ਲੋਕਾਂ ਦਾ ਧੰਨਵਾਦ ਕੀਤਾ। ਮੰਚ ਸੰਚਾਲਨ ਦੀ ਜ਼ਿੰਮੇਵਾਰੀ ਗੁਰਬਚਨ ਸਿੰਘ ਨੇ ਬਾਖੂਬੀ ਨਿਭਾਈ ਤੇ ਰਾਜਿੰਦਰ ਜੰਡਿਆਲੀ ਨੇ ਪ੍ਰੋਗਰਾਮ ਦੇ ਪ੍ਰਬੰਧਾਂ 'ਚ ਭਰਵਾਂ ਸਹਿਯੋਗ ਦੇਣ ਦੇ ਨਾਲ-ਨਾਲ ਪੁਸਤਕਾਂ ਦੀ ਸਟਾਲ ਵੀ ਲਗਾਈ। ਪਿੰਡ ਕੂਮਕਲਾਂ ਦੇ ਵਾਸੀ ਮਾ. ਰਾਮ ਪਾਲ ਨੇ ਇਸ ਸੈਮੀਨਾਰ ਲਈ ਸੁਸਾਇਟੀ ਦਾ ਧੰਨਵਾਦ ਕੀਤਾ।

**ਦਲਬੀਰ ਕਟਾਣੀ**

**ਜ਼ੋਨ ਫਾਜ਼ਿਲਕਾ: ਮਾਨਸਿਕ ਸਿਹਤ ਵਿਸ਼ੇ ਤੇ ਸੈਮੀਨਾਰ:** ਮਾਨਸਿਕ ਸਿਹਤ ਚੇਤਨਾ ਕੇਂਦਰ ਵਿਭਾਗ ਦੇ ਸੂਬਾਈ ਮੁਖੀ ਚੰਨਣ ਵਾਂਦਰ ਨੇ ਫਾਜ਼ਿਲਕਾ ਜ਼ੋਨ ਦੀਆਂ ਤਰਕਸ਼ੀਲ ਇਕਾਈਆਂ ਦੀ ਮੀਟਿੰਗ ਨੂੰ ਸੰਬੋਧਨ ਕੀਤਾ। ਪਿਛਲੇ ਦੋ ਦਹਾਕਿਆਂ ਤੋਂ ਕ੍ਰਿਸ਼ਨ ਬਰਗਾੜੀ ਯਾਦਗਾਰੀ ਮਸ਼ਵਰਾ ਕੇਂਦਰ ਦੇ ਇੰਚਾਰਜ ਵਜੋਂ ਕੰਮ ਕਰ ਰਹੇ ਤੇ ਮਾਨਸਿਕ ਰੋਗਾਂ ਦੀਆਂ ਪਰਤਾਂ ਨੂੰ ਡੂੰਘਾਈ ਨਾਲ ਜਾਨਣ ਵਾਲੇ ਚੰਨਣ ਵਾਂਦਰ ਨੇ ਆਖਿਆ ਕਿ ਇੱਛਾਵਾਂ ਦੀ ਅਪੂਰਤੀ, ਸੁਪਨਿਆਂ ਦਾ ਅਧਵਾਟੇ ਟੁੱਟਣਾ, ਬੇਇਨਸਾਫ਼ੀ ਤੇ ਆਰਥਿਕ ਤੰਗੀਆਂ-ਤੁਰਛੀਆਂ ਕਾਰਣ ਨੌਜਵਾਨ ਵਰਗ ਉਦਾਸੀ ਰੋਗ ਦਾ ਸ਼ਿਕਾਰ ਹੋ ਰਿਹਾ ਹੈ। ਵਿਗਿਆਨਕ ਸੋਚ, ਸਾਹਿਤ ਨਾਲ ਸਾਂਝ, ਸਮਾਜਕ ਬਰਾਬਰੀ, ਇਨਸਾਫ਼ ਤੇ ਸੁਪਨਿਆਂ ਦੀ ਉਡਾਣ ਲਈ ਲੋੜੀਂਦਾ ਅੰਬਰ ਦੇ ਕੇ ਹੀ ਮਾਨਸਿਕ ਰੋਗਾਂ ਨੂੰ ਠੱਲ ਪਾਈ ਜਾ ਸਕਦੀ ਹੈ। ਮੀਟਿੰਗ ਦੌਰਾਨ ਉਨ੍ਹਾਂ ਮੁਕਤਸਰ-ਲੱਖੇਵਾਲੀ, ਫਾਜ਼ਿਲਕਾ, ਅਬੋਹਰ ਤੇ ਜਲਾਲਾਬਾਦ ਇਕਾਈਆਂ ਤੋਂ ਆਏ ਤਰਕਸ਼ੀਲ ਕਾਮਿਆਂ ਨੂੰ ਮਾਨਸਿਕ ਰੋਗੀਆਂ ਲਈ ਮਸ਼ਵਰੇ, ਕਥਿਤ ਕਸਰਾਂ ਦੇ ਸਤਾਏ ਰੋਗੀਆਂ ਨੂੰ ਰਾਹਤ ਦੇਣ ਤੇ ਸੰਮੋਹਨ ਵਿਧੀ ਦੇ ਢੰਗ ਤਰੀਕਿਆਂ ਬਾਰੇ ਸੌਖੇ ਢੰਗ ਨਾਲ ਦਿਲਚਸਪ ਜਾਣਕਾਰੀ ਦਿੱਤੀ। ਮੀਟਿੰਗ 'ਚ ਸੁਰਿੰਦਰ ਗੰਜੂਆਣਾ, ਭਗਤ ਸਿੰਘ ਚਿਮਨੇਵਾਲਾ, ਗੁਰਮੰਦਰ ਸ਼ਤੀਰਵਾਲਾ, ਜਸਵਿੰਦਰ ਕਿੱਕਰਖੇੜਾ ਤੇ ਚੂਹੜ ਭਲਵਾਨ ਖ਼ੋਖਰ ਆਦਿ ਮੈਂਬਰਾਂ ਨੇ ਮਾਨਸਿਕ ਰੋਗਾਂ ਨਾਲ ਜੁੜੇ ਕੇਸਾਂ ਤੇ ਰਹੱਸਮਈ ਘਟਨਾਵਾਂ ਬਾਰੇ ਸੁਆਲ ਪੁੱਛ ਕੇ ਆਪਣੇ ਸ਼ੰਕੇ ਨਵਿਰਤ ਕੀਤੇ। ਇਸ ਮੌਕੇ ਸੁਸਾਇਟੀ ਦੇ ਸੂਬਾਈ ਮੀਡੀਆ ਮੁਖੀ ਰਾਮ ਸਵਰਨ ਲੱਖੇਵਾਲੀ, ਜ਼ੋਨ ਪ੍ਰਧਾਨ ਪ੍ਰਵੀਨ ਜੰਡਵਾਲਾ ਤੇ ਕੁਲਜੀਤ ਡੰਗਰਖੇੜਾ ਵੀ ਹਾਜ਼ਰ ਸਨ। **ਬੂਟਾ ਸਿੰਘ ਵਾਕਫ਼**

**ਇਕਾਈ ਲੌਂਗੋਵਾਲ:** ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਬਰਸੀ ਤੇ 20 ਅਤੇ 25 ਅਗਸਤ ਨੂੰ ਪੁਸਤਕ ਸਟਾਲ ਲਗਾ ਕੇ ਭਾਰੀ ਮਾਤਰਾ ਵਿੱਚ ਸਾਹਿਤ ਲੋਕਾਂ ਤੱਕ ਪਹੁੰਚਾਇਆ ਗਿਆ। ਜੁਝਾਰ ਸਿੰਘ, ਗਗਨਦੀਪ ਸਿੰਘ, ਵੀਰਬਲ ਸਿੰਘ, ਗੁਰਜੀਤ ਸਿੰਘ ਅਤੇ ਰਣਜੀਤ ਸਿੰਘ ਦਾ ਅਹਿਮ ਯੋਗਦਾਨ ਰਿਹਾ। **ਕਮਲਜੀਤ ਸਿੰਘ ਵਿੱਕੀ**



ਦਿਲ ਅਤੇ ਹੋਰ ਅੰਗ ਪ੍ਰਦਾਨ ਕਰਕੇ ਇਤਿਹਾਸਕ ਮਿਸਾਲ ਸਿਰਜਣ ਵਾਲੇ
ਕਸ਼ਮੀਰ ਸਿੰਘ ਦੀ ਪਤਨੀ ਕਸ਼ਮੀਰ ਕੌਰ ਅਤੇ ਬੱਚੇ ਕਸ਼ਮੀਰ ਸਿੰਘ ਦੀ ਫੋਟੋ ਸਮੇਤ



ਮਾਤਾ ਕੌਸ਼ਲਿਆ ਦੇਵੀ ਟਰੱਸਟ ਰੋਪੜ ਵੱਲੋਂ ਖਾਲਸਾ ਸੀਨੀ. ਸੈਕੰਡਰੀ ਸਕੂਲ ਰੋਪੜ
ਦੀ ਵਿਦਿਆਰਥਣ ਮਨੀਸ਼ਾ ਨੂੰ ਐਕਸੀਲੈਂਸ ਐਵਾਰਡ ਪ੍ਰਦਾਨ ਕਰਦੇ ਹੋਏ ਸੂਬਾ
ਸਾਹਿਤ ਵਿਭਾਗ ਮੁਖੀ ਭੂਰਾ ਸਿੰਘ ਮਹਿਮਾ ਸਰਜਾ ਅਤੇ ਰੋਪੜ ਇਕਾਈ ਦੇ ਅਹੁਦੇਦਾਰ







ਮਾਰਚ-ਅਪ੍ਰੈਲ 2013 ਦੇ 'ਦਸ ਸਵਾਲ' ਕਾਲਮ ਦੇ ਜੇਤੂ ਸ.ਸ.ਸ. ਸਕੂਲ ਅਮਰਾਲਾ (ਫਤਿਹਗੜ੍ਹ ਸਾਹਿਬ) ਦੇ ਵਿਦਿਆਰਥੀਆਂ ਪ੍ਰਦੀਪ ਕੌਰ
ਅਤੇ ਰਵਿੰਦਰ ਸਿੰਘ ਨੂੰ ਅਦਾਰਾ ਦੇ ਮਾਸਿਕ 'ਤਰਕਸ਼ੀਲ' ਵੱਲੋਂ ਸਨਮਾਨਿਤ ਕਰਦੇ ਹੋਏ ਮੁਹਾਲੀ ਇਕਾਈ ਦੇ ਆਗੂ



ਤਰਕਸ਼ੀਲਾਂ ਨੂੰ ਸੰਮੋਹਣ ਦੇ ਗੁਰ ਸਮਝਾਉਂਦੇ ਹੋਏ ਮਾਨਸਿਕ
ਸਿਹਤ ਮਸ਼ਵਰਾ ਵਿਭਾਗ ਦੇ ਸੂਬਾਈ ਮੁਖੀ ਚੰਨਣ ਵਾਂਦਰ



ਜੋਨ ਅੰਮ੍ਰਿਤਸਰ ਵੱਲੋਂ ਕਰਵਾਏ ਗਏ ਸੈਮੀਨਾਰ ਨੂੰ ਸੰਬੋਧਨ ਕਰਦੇ ਹੋਏ
ਸੂਬਾ ਜਥੇਬੰਦਕ ਮੁਖੀ ਰਜਿੰਦਰ ਭਦੌੜ

Volume/ਜਿਲਦ ਨੰ. 10 ਰਜਿ ਨੰ: PUNPUN/2002/5393 Issue/ਅੰਕ : 5

ਅੰਧਸ਼ਰਧਾ ਨਿਰਮੂਲਨ ਸਮਿਤੀ ਦੇ ਸਰਪ੍ਰਸਤ ਡਾ. ਨਰੇਂਦਰ ਦਭੋਲਕਰ ਦੀ ਹੱਤਿਆ ਮਗਰੋਂ
ਦੇਸ਼ ਦੇ ਵੱਖ ਵੱਖ ਸ਼ਹਿਰਾਂ ਵਿੱਚ ਹੋਏ ਪ੍ਰਦਰਸ਼ਨਾਂ ਦੀਆਂ ਝਲਕੀਆਂ




If undelivered please return to :
Tarksheel
Tarksheel Bhawan, Tarksheel Chowk,
Sanghera ByPass, BARNALA-148101
Post Box No. 55
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................................

..........................................................

..........................................................